ਮਿੱਠਾ ਸਿੰਘ ਪਿੰਡ - ਸਮਾਘ, ਜਿਲ੍ਹਾ - ਸ੍ਰੀ ਮੁਕਤਸਰ ਸਾਹਿਬ

## ੧ ੴਸਤਿਗੁਰਪ੍ਰਸਾਦਿ ॥

### ਅਥ ਤਤਕਰਾ ਜਨਮਸਾਖੀ ਕਾ ਲਿਖ੍ਯਤੇ ॥

......

# ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਅਥ ਜਨਮ ਸਾਖੀ ਸ੍ਰੀ ਗੁਰੂ ਨਾਨਕ ਜੀ ਦੀ ਲਿਖਤੇ ॥

ਸ੍ਰੀ ਵਾਹਿਗੁਰੂ ਜੀ ਸਹਾਇ ॥ ਸੰਮਤ ੧੫੯੭ ਮਿਤੀ ਬੈਸਾਖ ਸੁਦੀ ਪੰਚਮੀ ਨੂੰ ਪੈੜੇ ਮੋਖੇ ਸੁਲਤਾਨ ਪੁਰ ਦੇ ਖਤਰੇਟੇ ਨੇ ਪੋਥੀ ਲਿਖੀ॥ ਇਕ ਦਿਨ ਗੁਰੂ ਅੰਗਦ ਜੀ ਖਡੂਰ ਵਿਚ ਬੈਠੇ ਸੇ ਸ੍ਰੀ ਗੁਰੂ ਨਾਨਕ ਜੀ ਕੇ ਪ੍ਰੇਮ ਕਾ ਵਿਯੋਗ ਹੋਣੇ ਕਰ ਧਿਆਨ ਵਿਚ ਮਗਨ ਬੈਠੇ ਸੇ ਤਾਂ ਸ੍ਰੀ ਗੁਰੂ ਅੰਗਦ ਜੀ ਦੇ ਮਨ ਵਿੱਚ ਏਹ ਫੁਰੀ ਜੋ ਮੇਰੇ ਸਤਿ ਗੁਰੂ ਸ੍ਰੀ ਗੁਰਨਾਨਕ ਜੀ ਪੂਰਨ ਪੁਰਖ ਸੇ ਉਸ ਵਿੱਚ ਅਤੇ ਸ੍ਰੀ ਪ੍ਰਮੇਸ਼ਰ ਵਿੱਚ ਭੇਦ ਕਛੁ ਨਾਹੀਂ ਸੀ ਦੇਖਾਂ ਮੇਰੇ ਗੁਰੂ ਜਨਮ ਕਿਸ ਰੌਂਸ ਲੀਤਾ ਹੈ ਕੋਈ ਐਸਾ ਸਿੱਖ ਹੋਵੇ ਜੋ ਸ੍ਰੀ ਗੁਰੂ ਕੀ ਕਥਾ ਸੁਣਾਵੈ, ਤਾਂ ਭਾਈ ਬੁੱਢਾ ਜੀ ਬੋਲਿਆ ਗੁਰੂ ਜੀ ਐਸਾ ਸਿੱਖ ਤੋ ਬਾਲਾ ਸੰਧੂ ਹੈ ਤਲਵੰਡੀ ਰਾਇ ਭੋਇ ਦੀ ਰਹਿੰਦਾ ਹੈ ਓਹ ਅਤੇ ਮਰਦਾਨਾ ਦੋਵੇਂ ਸ੍ਰੀ ਗੁਰੂ ਨਾਨਕ ਜੀ ਦੇ ਨਾਲ ਰਹੇ ਹੈਨ ਓਹਨਾ ਸਭ ਕੌਤਕ ਦੇਖੇ ਹੈਨ ਉਸਨੂੰ ਆਪ ਬੁਲਾਵੋ ਓਹ ਸਭ ਕਥਾ ਸੁਣਾਵੇਗਾ ਜਾਂ ਏਹ ਬ੍ਰਿਤਾਂਤ ਖਡੂਰ ਵਿੱਚ ਹੋਯਾ ਤਾਂ ਗੁਰੂ ਅੰਗਦ ਜੀ ਮਨ ਵਿਚ ਬਾਲੇ ਨੂੰ ਯਾਦ ਕੀਤਾ ਤਾਂ ਤਲਵੰਡੀ ਵਿੱਚ ਭਾਈ ਬਾਲਾ ਬੈਠਾ ਸੀ ਤੇ ਸ੍ਰੀ ਗੁਰੂ ਨਾਨਕ ਜੀ ਦੀਆਂ ਬਾਰਤਾਂ ਸਿੱਖਾਂ ਨਾਲ ਕਰਦਾ ਸੀ ਤਾਂ ਬਾਲੇ ਆਖਿਆ ਭਾਈ ਸ੍ਰੀ ਗੁਰੂ ਨਾਨਕ ਜੀ ਤਾਂ ਬੈਕੁੰਠ ਧਾਮ ਨੂੰ ਗਏ ਸੋ ਅਪਣੇ ਅਸਥਾਨ ਕਿਸਨੂੰ ਬੈਠਾ ਗਏ ਹੈਨ ਤਾਂ ਇਕ ਸਿੱਖ ਬੋਲਿਆ ਭਾਈ ਕਿਸੇ ਪਾਸੋਂ ਸੁਣਿਆ ਹੈ ਜੋ ਇੱਕ ਸ੍ਰੀ ਅੰਗਦ ਨਾਮ ਖੱਤ੍ਰੀ ਹੈ ਤ੍ਰਿਹਣ ਜਾਤ ਹੈ ਫੇਰੂ ਦਾ ਪੁੱਤ੍ਰ ਹੈ ਓਸਨੂੰ ਬਾਬਾ ਨਾਨਕ ਜੀ ਅਪਣੇ ਅਸਥਾਨ ਤੇ ਬੈਠਾ ਗਏ ਹੈਨ ਭਾਈ ਬਾਲਾ ਏਹਾ ਚਾਹੁੰਦਾ ਸੀ ਜੋ ਗੁਰੂ ਪ੍ਰਗਟ ਹੋਵੈ ਤਾਂ ਦਰਸ਼ਨ ਕਰਨ ਜਾਈਏ ਜਿਸ ਵੇਲੇ ਭਾਈ ਬਾਲੇ ਸੁਣਿਆ ਜੋ ਸ੍ਰੀ ਅੰਗਦ ਜੀ ਗੁਰੂ ਹੋਯਾ ਹੈ ਤੇ ਖਡੂਰ ਮੇਂ ਰਹਿੰਦਾ ਹੈ ਏਹ ਸੁਣਕੇ ਭਾਈ ਬਾਲਾ ਸ੍ਰੀ ਗੁਰੂ ਅੰਗਦ ਜੀ ਦੇ ਦਰਸ਼ਨ ਨੂੰ ਆਯਾ ਜੋ ਕੁਛ ਸ਼ਕਤ ਆਹੀ ਸੋ ਪ੍ਰਸਾਦ ਭੇਟਾ ਲੈ ਆਯਾ ਖਡੂਰ ਜੀ ਆ ਪਹੁਤਾ ਅੱਗੇ ਸ੍ਰੀ ਗੁਰੂ ਅੰਗਦ ਜੀ ਛਪੇ ਰਹਿੰਦੇ ਸੇ ਤਾਂ ਭਾਈ ਬਾਲਾ ਪੁੱਛਕੇ ਜਿੱਥੇ ਗੁਰੂ ਜੀ ਰਹਿੰਦੇ ਸੇ ਤਿੱਥੇ ਆਯਾ ਤਾਂ ਆਗੇ ਸ੍ਰੀ ਗੁਰੂ ਅੰਗਦ ਜੀ ਅੰਦਰ ਬੈਠੇ ਸਨ ਭਾਈ ਬਾਲੇ ਜਾਕੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਬੋਲੇ ਆਉ ਭਾਈ ਕਰਤਾਰ ਕਰਤਾਰ ਬੈਠੋ ਭਾਈ ਜੀ ਤਾਂ ਭਾਈ ਬਾਲਾ ਬੈਠ ਗਿਆ ਸ੍ਰੀ ਗੁਰੂ ਅੰਗਦ ਜੀ ਔਰ ਪਾਸੇ ਸੇ ਬ੍ਰਿਤੀ ਸੰਕੋਚ ਕਰ ਭਾਈ ਬਾਲੇ ਨਾਲ ਬਾਰਤਾ ਕਰਨ ਲੱਗੇ ਭਾਈ ਬਾਲੇ ਨੂੰ ਪੁੱਛਨ ਲੱਗੇ ਭਾਈ ਸਿੱਖਾ ਕਿੱਥੋਂ ਆਇਆ ਹੈਂ ਅਤੇ ਕੌਣ ਹੁੰਦੇ ਹੋ ਜੀ ਤੇ ਕਿਉਂ ਕਰ ਅਉਣ ਹੋਯਾ ਹੈ ਤਾਂ

ਭਾਈ ਬਾਲੇ ਹੱਥ ਜੋੜਕਰ ਅਰਦਾਸ ਕੀਤੀ ਸ੍ਰੀ ਗੁਰੂ ਜੀ ਜਟੇਟਾ ਹੁੰਦਾ ਹਾਂ ਤੇ ਗੋਤ ਸੰਧੂ ਹੈ ਨਾਉਂ ਬਾਲਾ ਹੈ ਜਨਮ ਵਤਨ ਰਾਇਭੋਇ ਦੀ ਤਲਵੰਡੀ ਹੈ ਸ੍ਰੀ ਗੁਰੂ ਜੀ ਦੇ ਦਰਸ਼ਨ ਨੂੰ ਆਯਾ ਹਾਂ ਤਾਂ ਫੇਰ ਗੁਰੂ ਅੰਗਦ ਜੀ ਪੁੱਛਿਆ ਭਾਈ ਬਾਲਾ ਤੂੰ ਸਿੱਖ ਕਿਸਦਾ ਹੈਂ ਤੇ ਤੈਨੂੰ ਕੌਣ ਮਿਲਿਆ ਹੈ, ਤਾਂ ਭਾਈ ਬਾਲਾ ਬੋਲਿਆ ਜੀ ਗੁਰੂ ਜੀ ਮੈਂ ਸਿੱਖ ਗੁਰੂ ਨਾਨਕ ਜੀ ਦਾ ਹਾਂ ਤੇ ਮੈਨੂੰ ਗੁਰੂ ਨਾਨਕ ਜੀ ਕਾਲੂ ਵੇਦੀ ਦਾ ਪੁੱਤ੍ਰ ਮਿਲਿਆ ਹੈ, ਤਾਂ ਫੇਰ ਗੁਰੂ ਅੰਗਦ ਜੀ ਬੋਲੇ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਡਿੱਠਾ ਸੀ, ਤਾਂ ਭਾਈ ਬਾਲੇ ਆਖਿਆ ਗੁਰੂ ਜੀ ਮੈਥੋਂ ਤ੍ਰੈ ਵਰ੍ਹੇ ਗੁਰੂਨਾਨਕ ਜੀ ਵੱਡਾ ਸੀ ਮੈਂ ਸ੍ਰੀ ਗੁਰੂ ਨਾਨਕ ਜੀ ਦੇ ਪਿੱਛੇ ਲੱਗਾ ਫਿਰਦਾ ਸਾਂ ਮੇਰੇ ਦੇਖਦਿਆਂ ਹੀ ਗੁਰੂ ਨਾਨਕ ਜੀ ਸਭ ਧਰਤੀ ਫਿਰੇ ਅਨੇਕ ਜੀ ਤਾਰੇ ਪਰ ਸਾਨੂੰ ਏਹ ਪ੍ਰਤੀਤ ਨਹੀਂ ਸੀ ਜੋ ਏਹ ਏਵਡ ਗੁਰੂ ਹੈ ਪਰ ਅਸੀ ਸਲਾਮੀ ਰਹਿੰਦੇ ਸੇ ਜਾਂ ਏਹ ਗੱਲ ਭਾਈ ਬਾਲੇ ਆਖੀ ਤਾਂ ਗੁਰੂ ਅੰਗਦ ਜੀ ਦਾ ਬੈਰਾਗ ਛੁਟ ਗਇਆ ਸੋ ਕਿਥਾਂਉਂ ਥੰਮੀਏ ਨਾਹੀਂ ਓਹ ਰਾਤ ਗੁਜ਼ਰੀ ਜਾਂ ਭਲਕ ਹੋਇਆ ਤਾਂ ਗੁਰੂ ਅੰਗਦ ਜੀ ਸੁਰਤ ਵਿੱਚ ਆਏ ਤਾਂ ਫੇਰ ਗੁਰੂ ਅੰਗਦ ਜੀ ਬੋਲੇ ਜੋ ਭਾਈ ਬਾਲੇ ਨੂੰ ਸੱਦੋ ਤਾਂ ਭਾਈ ਬਾਲੇ ਨੂੰ ਸੱਦਿਆ ਬਾਲੇ ਆਇ ਕਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਉਠਕਰ ਭਾਈ ਬਾਲੇ ਨੂੰ ਗਲ ਵਿੱਚ ਲੈਕਰ ਮਿਲੇ ਫੇਰ ਬੈਠ ਕਰ ਪੁੱਛਣ ਲੱਗੇ ਭਾਈ ਬਾਲਾ ਕੁਛ ਤੈਨੂੰ ਏਹ ਭੀ ਮਲੂਮ ਹੈ ਜੋ ਸ੍ਰੀ ਗੁਰੂ ਨਾਨਕ ਜੀ ਨੇ ਕਿਸਦਿਨ ਜਨਮ ਲੀਤਾ ਹੈ ਤਾਂ ਬਾਲੇ ਆਖਿਆ ਜੀ ਮੈਨੂੰ ਏਹ ਤਾਂ ਮਾਲੂਮ ਨਾਹੀਂ ਪਰ ਜੀ ਮੈਂ ਇਤਨੀ ਲੋਕਾਂ ਦੇ ਮੂੰਹੋਂ ਸੁਣੀ ਸੀ ਜੋ ਕੱਤਕ ਦੀ ਪੂਰਣਮਾਸ਼ੀ ਨੂੰ ਜਨਮਿਆ ਹੈ ਤੇ ਕਾਲੂ ਨੇ ਜਨਮ ਪੱਤ੍ਰੀ ਲਿਖਾਈ ਹੈ ਤੇ ਹਰਿਦਿਆਲ ਪੰਡਿਤ ਲਿਖੀ ਹੈ ਅਤੇ ਹਰਦਿਆਲ ਆਖਦਾ ਹੈ ਜੋ ਸ਼ੁਭ ਮਹੂਰਤ ਅਤੇ ਸਤਾਈਂ ਨਛੱਤ੍ਰੀਂ ਕੱਤਕ ਦੀ ਪੂਰਨ ਮਾਸ਼ੀ ਕਾਲੂ ਦੇ ਘਰ ਬਾਲਕ ਜੋ ਜਨਮਿਆ ਹੈ ਸੋ ਕੋਈ ਵੱਡਾ ਅਵਤਾਰੀ ਜਨਮਿਆ ਹੈ ਸੋ ਕਾਲੂ ਜਨਮ ਪੱਤ੍ਰੀ ਲਿਖਵਾਈ ਹੈ ਤਾਂ ਸ੍ਰੀ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਕਿਵੇਂ ਜਨਮ ਪੱਤ੍ਰੀ ਭੀ ਹੱਥ ਆਵੇ ਤਾਂ ਬਾਲੇ ਆਖਿਆ ਗੁਰੂ ਜੀ ਖੋਜ ਕੀਤਿਆ ਹੱਥ ਆਵੇ॥ ਤਾਂ ਸ੍ਰੀ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੁਸੀਂ ਓਥੋਂ ਦੇ ਵਸਨੀਕ ਹੋ ਤੁਸਾਂ ਹੀ ਤੇ ਖੋਜ ਹੱਥ ਆਵੈ ਅਕੇ ਤੁਸੀ ਕਿਸੇ ਪਾਸੋਂ ਪੁੱਛੋ॥ ਤਾਂ ਬਾਲੇ ਆਖਿਆ ਗੁਰੂ ਜੀ ਕਾਲੂ ਵੇਦੀ ਦਾ ਭਿਰਾਉ ਲਾਲੂ ਹੈ ਸੋ ਕਾਲੂ ਤਾਂ ਚਲ ਗਿਆ ਹੈ ਤੇ ਲਾਲੂ ਰਹਿੰਦਾ ਹੈ ਉਸ ਪਾਸੋਂ ਪੁੱਛੀਏ॥ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੁਸਾਂ ਹੀ ਖੋਜ ਕਰਨਾ॥ ਤਾਂ ਬਾਲੇ ਆਖਿਆ ਗੁਰੂ ਜੀ ਤੁਸੀ ਕੋਈ ਆਪਣਾ ਆਦਮੀ ਦੇਵੇ ਓਹ ਭੀ ਹੋਵੇ ਤੇ ਮੈਂ ਭੀ ਨਾਲ ਹੋਵਾਂ ਜਾਇ ਕਰ ਲਾਲੂ ਵੇਦੀ ਨੂੰ ਆਖੀਏ ਭਾਈ ਲਾਲੂ ਤੂੰ ਬਹੁਤ ਬਿਧ ਹੋਯਾ ਹੈਂ ਤੇਰੇ ਉੱਤੇ ਗੁਰੂ ਜੀ ਦੀ ਬਹੁਤ ਮੇਹਰਬਾਨੀ ਹੋਈ ਹੈ ਸ੍ਰੀ ਗੁਰੂ ਅੰਗਦ ਜੀ ਅਸਾਂ ਢੂੰਡਕੇ ਲੱਧਾ ਹੈ ਤੂੰ ਸ੍ਰੀ ਗੁਰੂ ਨਾਨਕ ਜੀ ਦੀ ਜਨਮ ਪੱਤ੍ਰੀ ਦੇਹ ਕਿਉਂ ਗੁਰੂ ਨਾਨਕ ਜੀ ਵਿੱਚ ਤੇ ਗੁਰੂ ਅੰਗਦ ਜੀ ਵਿੱਚ ਭੇਦ ਨਾਹੀਂ॥ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਸੰਗਤ ਆਖਦੀ ਹੈ ਜੋ ਏਹ ਕੰਮ ਭਾਈ ਬਾਲੇ ਹੀ ਪਾਸੋਂ ਹੋਵੇਗਾ ਸੋ ਏਹ ਪਰ

ਉਪਕਾਰ ਤੂੰ ਕਰ ਜੋ ਸਾਨੂੰ ਸ੍ਰੀ ਬਾਬੇ ਜੀ ਦੀ ਜਨਮ ਪੱਤ੍ਰੀ ਦਾ ਦਰਸ਼ਨ ਕਰਵਾਓ, ਸ੍ਰੀ ਗੁਰੂ ਅੰਗਦ ਜੀ ਬਾਲੇ ਉੱਪਰ ਬਹੁਤ ਖ਼ੁਸ਼ੀ ਹੋਏ ਆਖਣ ਲੱਗੇ ਭਾਈ ਬਾਲਾ ਕੋਈ ਸਿੱਖ ਨਾਲ ਲੈ ਜਾਹ ਤਾਂ ਬਾਲੇ ਆਖਿਆ ਜੀ ਕੋਈ ਭੇਜੋ ਮੈਂ ਲੈ ਜਾਂਦਾ ਹਾਂ ॥ ਤਾਂ ਗੁਰੂ ਅੰਗਦ ਜੀ ਲਾਲੇ ਪੁੰਨੂੰ ਨੂੰ ਸੱਦਿਆ ਸਿੱਖ ਜਟੇਟਾ ਸੀ ਜਾਂ ਆਯਾ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਤੂੰ ਗੁਰਮੁਖ ਸਿੰਘ ਹੈਂ ਗੁਰੂ ਕਾ ਤੂੰ ਭਾਈ ਬਾਲੇ ਨਾਲ ਜਾਹ ਤਲਵੰਡੀਓਂ ਸ੍ਰੀ ਗੁਰੂ ਨਾਨਕ ਜੀ ਦੀ ਜਨਮ ਪੱਤ੍ਰੀ ਲੈ ਆਉ ਤਾਂ ਲਾਲੇ ਪੁੰਨੂੰ ਆਖਿਆ ਗੁਰੂ ਜੀ ਧੰਨ ਅਸਾਡੇ ਭਾਗ ਹੈਨ ਜੇ ਅਸੀ ਗੁਰੂ ਨਾਨਕ ਜੀ ਦੀ ਜਨਮ ਪੱਤ੍ਰੀ ਦੇਖੀਏਂਗੇ ਤੇ ਅਸੀ ਜਾਣਾਂਗੇ ਜੋ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਹੈ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਲਾਲਾ ਤੈਨੂੰ ਕਰਤਾਰ ਚਿੱਤ ਆਵੇ ਤਾਂ ਭਾਈ ਬਾਲਾ ਅਤੇ ਭਾਈ ਲਾਲਾ ਪੁੰਨੂੰ ਦੋਵੇਂ ਤੁਰੇ ਸੋ ਤਲਵੰਡੀ ਆਏ ਆਇਕਰ ਮਹਿਤੇ ਲਾਲੂ ਨੂੰ ਮਿਲੇ ਤਾਂ ਭਾਈ ਬਾਲੇ ਲਾਲੂ ਨੂੰ ਆਖਿਆ ਭਾਈ ਲਾਲੂ ਗੁਰੂ ਨਾਨਕ ਜੀ ਦੀ ਜਨਮਪੱਤ੍ਰੀ ਦੇਹ ਗੁਰੂ ਅੰਗਦ ਜੀ ਮੰਗੀ ਹੈ ਅਸਾਂ ਗੁਰੂ ਅੰਗਦ ਜੀ ਨੂੰ ਢੂੰਡ ਕੇ ਲੱਧਾ ਹੈ ਤਾਂ ਲਾਲੂ ਆਖਿਆ ਜੀ ਮੇਰੇ ਪਾਸ ਤਾਂ ਨਹੀਂ ਬਾਲੇ ਆਖਿਆ ਭਾਈ ਲਾਲੂ ਤੂੰ ਮਹਿਤੇ ਕਾਲੂ ਦਾ ਭਰਾਉ ਹੈਂ ਤੂੰ ਘਰ ਵਿੱਚ ਟੋਲ ਮਹਿਤਾ ਕਾਲੂ ਭੀ ਚਲ ਗਿਆ ਹੈ ਤੇ ਅੰਮਾਂ ਬੀਬੀ ਵੀ ਚਲ ਗਈ ਹੈ ਤੂੰ ਹੁਣ ਹੈਂ ਸੋ ਘਰ ਵਿੱਚ ਟੋਲ ਤਾਂ ਭਾਈ ਲਾਲੂ ਆਖਿਆ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਦਾ ਮਿੱਤ੍ਰ ਹੈਂ ਸੱਚ ਆਖ ਅਬ ਗੁਰੂ ਅੰਗਦ ਜੀ ਕਿ ਗੁਰੂ ਸਿਰੀਚੰਦ ਹੋਯਾ ਤੂੰ ਤਾਂ ਹੋਰ ਹੀ ਸੁਣਾਯਾ, ਤਾਂ ਭਾਈ ਬਾਲੇ ਆਖਿਆ ਭਾਈ ਜੀ ਗੁਰੂ ਗੁਰੂ ਅੰਗਦ ਜੀ ਹੋਯਾ ਜਿਸਦੇ ਅੱਗੇ ਗੁਰੂ ਨਾਨਕ ਜੀ ਨੇ ਪੰਜ ਪੈਸੇ ਤੇ ਨਰੇਲ ਰੱਖਕਰ ਮੱਥਾ ਟੇਕਿਆ ਤਿਸ ਨਾਲ ਫਿਰ ਬਰਾਬਰੀ ਕੇਹੀ ਤੇ ਸਿਰੀਚੰਦ ਜੀ ਉਲਾਦ ਕਰਕੇ ਪੂਜੀਅਨਗੇ ਤਾਂ ਲਾਲੂ ਆਖਿਆ ਭਾਈ ਮੈਂ ਘਰ ਵਿੱਚ ਟੋਲਦਾ ਹਾਂ ਤੇ ਭਾਈ ਕਾਲੂ ਤਾਂ ਚਲ ਗਿਆ ਹੈ ਮਾਤਾ ਭੀ ਚਲ ਗਈ ਹੈ ਬਹੁਤ ਲੇਖੇ ਦੇ ਕਾਗਤ ਪਏ ਹੋਏ ਹੈਨ ਤਾਂ ਘਰ ਵਿੱਚ ਟੋਲਣ ਲੱਗੇ ਟੋਲਦੇ ਟੋਲਦੇ ਪੰਜਵੇਂ ਦਿਨ ਪੱਤ੍ਰੀ ਲੱਧੀ ਅਤੇ ਲੱਭਕਰ ਭਾਈ ਬਾਲੇ ਨੂੰ ਦਿੱਤੀ ਬਾਲੇ ਨੇ ਲਾਲੇ ਪੁੰਨੂੰ ਨੂੰ ਦਿੱਤੀ ਤਾਂ ਭਾਈ ਲਾਲੇ ਪੁੰਨੂੰ ਬਾਲੇ ਨੂੰ ਆਖਿਆ ਭਾਈ ਬਾਲਾ ਤੂੰ ਭੀ ਨਾਲੇ ਹੀ ਚੱਲ ਤੇਰਾ ਬਡਾ ਜਸ ਹੋਵੇਗਾ ਤਾਂ ਬਾਲੇ ਆਖਿਆ ਭਲਾ ਭਾਈ ਚਲੀਏ ਤਾਂ ਭਾਈ ਬਾਲਾ ਤੇ ਲਾਲਾ ਪੁੰਨੂੰ ਪੱਤ੍ਰੀ ਲੈਕੇ ਚਲੇ ਆਏ ਤਾਂ ਭਾਈ ਲਾਲੂ ਆਖਿਆ ਭਾਈ ਜੀ ਤੁਸੀ ਤਾਂ ਜਨਮ ਪੱਤ੍ਰੀ ਗੁਰੂ ਨਾਨਕ ਜੀ ਦੀ ਲੈ ਚੱਲੇ ਹੋ ਪਰ ਮੇਰੀ ਭੇਟ ਭੀ ਕੁਛ ਲੈ ਜਾਵੋ ਤਾਂ ਭਾਈ ਬਾਲੇ ਆਖਿਆ ਭਲਾ ਭਾਈ ਲਾਲੂ ਦੇਵੋ ਜੋ ਕੁਛ ਤੁਸਾਡੇ ਜੀ ਆਂਵਦੀ ਹੈ ਤਾਂ ਭਾਈ ਲਾਲੂ ਪੰਜ ਪੈਸੇ ਤੇ ਨਰੇਲ ਦਿੱਤਾ ਅਤੇ ਆਖਿਓਸੁ ਜੋ ਏਹ ਮੇਰੀ ਭੇਟ ਗੁਰੂ ਅੰਗਦ ਜੀ ਅੱਗੇ ਰੱਖਣੀ ਅਤੇ ਮੱਥਾ ਟੇਕਣਾ ਅਤੇ ਮੇਰੀ ਅਰਦਾਸ ਕਰਨੀ ਅਤੇ ਕਹਿਣਾ ਜੇ ਕਦੀ ਸਿਰੀਚੰਦ ਹੋਰੀਂ ਬੋਲਣ ਆਪ ਧੀਰਜ ਰੱਖਣਾ ਤਾਂ ਭਾਈ ਬਾਲੇ ਆਖਿਆ ਭਾਈ ਲਾਲੂ ਧੋਖਾ ਕੋਈ ਨਹੀਂ ਕਰਨਾ ਸ੍ਰੀ ਗੁਰੂ ਅੰਗਦ ਜੀ ਬਡੇ ਸ਼ਾਂਤ ਸਰੂਪ ਹੈਨ ਤਾਂ ਜਨਮ ਪੱਤ੍ਰੀ ਲੈਕੇ ਭਾਈ ਬਾਲਾ ਤੇ ਲਾਲਾ ਪੁੰਨੂੰ ਤੁਰੇ ਖਡੂਰ ਖਹਿਰਿਆਂ ਦੀ ਵਿੱਚ ਗੁਰੂ

ਅੰਗਦ ਜੀ ਪਾਸ ਆਏ ਆਣ ਕਰਕੇ ਜਨਮ ਪੱਤ੍ਰੀ ਸ੍ਰੀ ਗੁਰੂ ਜੀ ਦੇ ਅੱਗੇ ਰੱਖੀ ਅਤੇ ਮੱਥਾ ਟੇਕਿਆ ਤੇ ਭਾਈ ਲਾਲੂ ਦੀ ਭੇਟਾ ਦਿੱਤੀ ਮੱਥਾ ਵੀ ਟੇਕਿਆ ਤਾਂ ਦੇਖਕਰ ਸ੍ਰੀ ਗੁਰੂ ਅੰਗਦਜੀ ਖ਼ੁਸ਼ੀ ਹੋਏ ਤੇ ਆਖਨ ਲੱਗੇ ਭਾਈ ਬਾਲਾ ਤੈਨੂੰ ਕਰਤਾਰ ਚਿੱਤ ਆਵੈ ਅੱਜ ਤੁਸਾਂ ਅਸਾਨੂੰ ਸ੍ਰੀ ਗੁਰੂ ਨਾਨਕ ਜੀ ਦਾ ਦਰਸ਼ਨ ਕਰਾਇਆ ਹੈ ਤਾਂ ਗੁਰੂ ਅੰਗਦ ਜੀ ਜਨਮ ਪੱਤ੍ਰੀ ਹੱਥ ਲੈਕਰ ਅੱਖੀਆਂ ਤੇ ਰੱਖੀ ਅਤੇ ਸਿਰ ਤੇ ਰੱਖੀ ਜਾਂ ਖੋਲ੍ਹਕਰ ਦੇਖੀ ਤਾਂ ਅੱਖਰ ਸ਼ਾਸਤ੍ਰੀ ਹੈਨ ਤਾਂ ਗੁਰੂ ਅੰਗਦ ਜੀ ਵੀਚਾਰ ਕੀਤਾ ਜੋ ਕੋਈ ਅਜੇਹਾ ਸਿੱਖ ਹੋਵੇ ਜੋ ਦੋਵੇਂ ਅੱਖਰ ਪੜ੍ਹਿਆ ਹੋਵੇ ਅਤੇ ਦੋਵੇਂ ਲਿਖਣ ਜਾਣੇ ਤਾਂ ਮਹਿਮਾ ਖਹਿਰਾ ਜੱਟ ਬੋਲਿਆ ( ਜਿਸਦੇ ਘਰ ਸ੍ਰੀ ਗੁਰੂ ਅੰਗਦ ਜੀ ਰਹਿੰਦੇ ਸੇ ) ਤਾਂ ਉਸ ਆਖਿਆ ਗੁਰੂ ਜੀ ਸੁਲਤਾਨਪੁਰ ਵਿੱਚ ਪੈੜਾ ਮੋਖਾ ਖੱਤ੍ਰੀ ਹੈ ਓਹ ਦੋਵੇਂ ਅੱਖਰ ਪੜ੍ਹਿਆ ਹੈ ਅਤੇ ਦੋਵੇਂ ਅੱਖਰ ਲਿਖਦਾ ਹੈ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਮਹਿਮਾ ਉਸਨੂੰ ਜ਼ਰੂਰ ਆਂਦਾ ਚਾਹੀਏ ਤਾਂ ਮਹਿਮੇ ਆਖਿਆ ਭਲਾ ਗੁਰੂ ਜੀ ਮੈਂ ਜਾਂਦਾ ਹਾਂ ਮੇਰੇ ਆਖੇ ਝੱਬ ਆਵੇਗਾ ਤਾਂ ਮਹਿਮਾ ਸੁਨਲਤਪੁਰ ਗਿਆ ਪੈੜੇ ਮੋਖੇ ਨੂੰ ਲੈ ਆਇਆ ਤਾਂ ਪੈੜੇ ਮੋਖੇ ਆਇਕਰ ਸ੍ਰੀ ਗੁਰੂ ਅੰਗਦ ਜੀ ਅੱਗੇ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਓਸ ਤਾਂਈਂ ਜਨਮ ਪੱਤ੍ਰੀ ਦਿਖਾਈ ਤਾਂ ਭਾਈ ਪੈੜੇ ਤਾੜ ਤਾੜ ਵਾਰ ਸੁਣਾਈ, ਤਾਂ ਗੁਰੂ ਅੰਗਦ ਜੀ ਸੁਣਕਰ ਖ਼ੁਸ਼ ਹੋਏ ਤਾਂ ਸ੍ਰੀ ਗੁਰੂ ਅੰਗਦ ਜੀ ਆਖਿਆ ਸੁਣ ਭਾਈ ਪੈੜਾ ਏਹ ਜਨਮ ਪੱਤ੍ਰੀ ਸਾਨੂੰ ਗੁਰਮੁਖੀ ਅੱਖਰਾਂ ਵਿੱਚ ਲਿਖ ਦੇਹ ਤਾਂ ਭਾਈ ਪੈੜੇ ਆਖਿਆ ਭਲਾ ਗੁਰੂ ਜੀ ਕਾਗਤ ਸਿਆਹੀ ਅਤੇ ਕਲਮ ਮੰਗਵਾ ਦੇਓ ਤਾਂ ਮੈਂ ਲਿਖ ਦੇਂਦਾ ਹਾਂ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਕਾਗਤ ਅਤੇ ਸਯਾਹੀ ਅਰ ਕਲਮ ਮੰਗਵਾ ਦਿੱਤੀ ਤਾਂ ਭਾਈ ਪੈੜੇ ਮੋਖੇ ਜਨਮਪੱਤ੍ਰੀ ਲਿਖੀ ਅਤੇ ਸ੍ਰੀ ਗੁਰੂ ਅੰਗਦ ਜੀ ਲਿਖਵਾਈ ਪਰ ਮੁਖ ਸੇਤੀ ਭਾਈ ਬਾਲੇ ਸੰਧੂ ਦੇ॥ ਅਗੇ ਅੱਖਰ ਸ਼ਾਸਤ੍ਰੀ ਸਾਰੇ ਸੰਸਾਰ ਮੇਂ ਪਰਸਿੱਧ ਹੈਗੇ ਸਨ॥ ਏਹ ਗੁਰਮੁਖੀ ਅੱਖਰ ਸ੍ਰੀ ਗੁਰੂ ਨਾਨਕ ਜੀ ਬਣਾਏ ਅਤੇ ਸ੍ਰੀ ਗੁਰ ਅੰਗਦ ਜੀ ਜਗਤ ਵਿੱਚ ਵਰਤਾਏ ਐਸੇ ਪਰਉਪਕਾਰੀ ਗੁਰੂ ਜੀ ਨੇ ਜਗਤ ਦੇ ਉਧਾਰ ਕਰਨ ਦੇ ਵਾਸਤੇ ਗੁਰਮੁਖੀ ਅੱਖਰ ਬਨਾਏ ਕਿਉਂ ਜੋ ਸਹਿਸਕ੍ਰਿਤ ਸਮਝਨੀ ਪੜ੍ਹਨੀ ਬਡੀ ਔਖੀ ਸੀ ਅਤੇ ਗੁਰਮੁਖੀ ਸੁਖੈਨ ਹੀ ਸਮਝੀ ਜਾਂਦੀ ਹੈ ਕਲਜੁਗੀ ਜੀਵਾਂ ਦੀ ਬੁੱਧ ਮੋਟੀ ਜਾਨਕੇ ਸ੍ਰੀ ਗੁਰ ਨਾਨਕ ਜੀ ਗੁਰਮੁਖੀ ਅੱਖਰ ਰਚ ਦੀਏ ਹੈਨ ਸੀਧਾ ਗਾਡੀ ਗੁਰਮੁਖ ਰਸਤਾ ਬਨਾਦੀਆ ਹੈ ਜੋ ਸਿੱਖ ਸ੍ਰਧਾਵੰਤ ਜਿਸਕੇ ਚਿੱਤ ਮੇਂ ਮੋਖਸ਼ ਹੋਣੇ ਕੀ ਚਾਹ ਹੋਵੇ ਸੋ ਸ੍ਰੀ ਗੁਰੂ ਜੀ ਕੇ ਸੁਖੈਨ ਰਸਤੇ ਪਰ ਚਲੇਗਾ ਸੋ ਸ੍ਰੀ ਪਰਮੇਸ਼ਰਜੀ ਕੇ ਪਰਮ ਧਾਮ ਕੋ ਪ੍ਰਾਪਤ ਹੋਵੇਗਾ, ਬੋਲੋ ਭਾਈ ਜੀ ਵਾਹਿਗੁਰੂ ॥

ੴ ਸਤਿਗੁਰਪ੍ਰਸਾਦਿ॥

## ਅਥ ਸਾਖੀ ਸ੍ਰੀ ਗੁਰੂ ਨਾਨਕ ਜੀ ਕੇ ਅਵਤਾਰ ਧਾਰਨੇਕੀ

ਸ੍ਰੀ ਗੁਰੂ ਨਾਨਕ ਜੀ ਕੀ ਜਨਮ ਪੱਤ੍ਰੀ ਲਿਖਣੇ ਦੀ ਬਿਧ ॥ ਸ੍ਰੀ ਗੁਰੂ ਅੰਗਦ ਜੀ ਦੀਵਾਨ

ਲਗਾਇ ਬੈਠੇ ਅਰ ਸਭ ਸਿੱਖ ਬੈਠੇ ਭਾਈ ਬੁੱਢੇ ਥੀਂ ਆਦਿ ਲੈਕਰ ਸਭ ਸ੍ਰੋਤੇ ਆਇ ਬੈਠੇ ਭਾਈ ਪੈੜਾ ਮੋਖਾ ਲਿਖਣ ਲੱਗਾ ਸੰਮਤ ੧੫੨੬ ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਨਾਨਕ ਜੀ ਜਨਮ ਲੀਤਾ ਇੱਕ ਘੜੀ, ਉੱਤੇ ਅੱਧੀ ਰਾਤ ਬੀਤੀ ਉਸ ਸਮੇ ਅਨੁਰਾਧਾ ਨਛੱਤ੍ਰ ਸੀ ਸ਼ੁਭ ਮਹੂਰਤ ਰਾਇ-ਭੋਏ ਭੱਟੀ ਦੀ ਤਲਵੰਡੀ ਕਾਲੂ ਵੇਦੀ ਦੇ ਘਰ ਮਾਤਾ ਤ੍ਰਿਪਤਾ ਦੇ ਉਦਰ ਥੀਂ, ਤਾਂ ਕਾਲੂ ਨੂੰ ਖ਼ਬਰ ਹੋਈ ਕਾਲੂ ਵੇਦੀ ਦਾ ਪ੍ਰੋਹਤ ਹਰਿਦਿਆਲ ਸੀ ਨਾਲੇ ਕੁਲ ਦਾ ਗੁਰਦੇਵ ਸੀ ਕਾਲੂ ਵੱਡੀ ਵੇਲੇ ਉ-ਠਕੇ ਹਰਿਦਇਆਲ ਦੇ ਘਰ ਗਇਆ ਜਾਇਕੇ ਅਖਿਓਸ ਪਾਂਧਾ ਜੀ ਮੱਥਾ ਟੇਕਦੇ ਹਾਂ ਤਾਂ ਅੱਗੋਂ ਹਰਿਦਇਆਲ ਆਖਿਆ ਕਾਲੂ ਇਤ ਵੇਲੇ ਕਿਉਂ ਆਯਾ ਹੈਂ ਕਾਲੂ ਆਖਿਆ ਜੀ ਬਾਲਕ ਨੇ ਜਨਮ ਲੀਤਾ ਹੈ ਤੁਸੀ ਚਲਕੇ ਜਨਮਪੱਤ੍ਰੀ ਲਿਖੋ ਤਾਂ ਹਰਦਿਆਲ ਨੇ ਕਹਿਆ ਭਲਾ ਮਹਿਤਾ ਕਾਲੂ ਮੈਂ ਸੇਵਾ ਪੂਜਾ ਕਰਕੇ ਆਂਵਦਾ ਹਾਂ ਤੂੰ ਚਲ ਘਰ ਤਾਂ ਕਾਲੂ ਆਪਨੇ ਘਰ ਆਯਾ ਪਿੱਛੋਂ ਪੰਡਿਤ ਪੰਜ ਘੜੀਆਂ ਦਿਨ ਚੜ੍ਹੇ ਆਯਾ ਕਾਲੂ ਨੂੰ ਅਸ਼ੀਰਬਾਦ ਦਿੱਤੀ ਤਾਂ ਕਾਲੂ ਪ੍ਰੋਹਤ ਨੂੰ ਅੰਦਰ ਲੈਗਿਆ ਅੱਗੇ ਕਾਲੂ ਵਿਛਾਵਣੇ ਕਰ ਰੱਖੇ ਆਹੇ ਪੰਡਿਤ ਨੂੰ ਬੈਠਾਲਿਆ ਪਾਂਧੇ ਬੈਠਕੇ ਆਖਿਆ ਕਾਲੂ ਕਾਗਤ ਕੇਸਰ ਲੈਆਉ ਤਾਂ ਕਾਲੂ ਕਾਗਤ ਕੇਸਰ ਤੇ ਥਾਲੀ ਵਿੱਚ ਚਾਵਲ ਗੁੜ ਲੈ ਆਯਾ ਤਾਂ ਪੰਡਿਤ ਆਖਿਆ ਕਾਲੂ ਮੈਨੂੰ ਸ਼ਬਦ ਸੁਣਾਉ ਜੋ ਉਸ ਵੇਲੇ ਕਿਆ ਸ਼ਬਦ ਲੈਕਰ ਜਨਮਿਆ ਹੈ ਅਤੇ ਵਕਤ ਸੁਣਾਇ ਕਿਸ ਵਕਤ ਜਨਮ ਲੀਤਾ ਹੈਸੁ, ਤਾਂ ਕਾਲੂ ਆਖਿਆ ਜੋ ਜਨਮ ਦੀ ਮੈਨੂੰ ਖ਼ਬਰ ਹੈ ਇੱਕ ਘੜੀ ਤੇ ਦੋ ਪਹਿਰ ਰਾਤ ਬੀਤੀ ਸੀ ਤਦ ਜਨਮ ਲੀਤਾ ਹੈਸ ਅਤੇ ਸ਼ਬਦ ਦੀ ਮੈਨੂੰ ਖ਼ਬਰ ਨਹੀਂ, ਤਾਂ ਪੰਡਿਤ ਆਖਿਆ ਕਾਲੂ ਅੰਦਰੋਂ ਜਾਕੇ ਦਾਈ ਪਾਸੋਂ ਪੁੱਛ ਤਾਂ ਕਾਲੂ ਅੰਦਰੋਂ ਦੌਲਤਾ ਦਾਈ ਨੂੰ ਬਾਹਰ ਸੱਦਿਆ ਤਾਂ ਦਾਈ ਬਾਹਰ ਆਈ ਆਖਣ ਲੱਗੀ ਮਹਿਤਾ ਜੀ ਮੈਨੂੰ ਕਜੋਂ ਸੱਦਿਆ ਹੈ ਤਾਂ ਕਾਲੂ ਨੇ ਕਹਿਆ ਦਾਈ ਜੋ ਪੰਡਿਤ ਹੋਰੀ ਪੁੱਛਦੇ ਹੈਨ ਸੋ ਤੂੰ ਜਾਣਦੀ ਹੈਂ ਤਾਂ ਦੱਸ ਤਾਂ ਦਾਈ ਆਖਿਆ ਪੰਡਿਤ ਜੀ ਕਿਆ ਪੁੱਛਦੇ ਹੋ ਤਾਂ ਪੰਡਿਤ ਕਹਿਆ ਦਾਈ ਬਾਲਕ ਕਿਆ ਸ਼ਬਦ ਲੈਕਰ ਜਨਮਿਆ ਹੈ ਤਾਂ ਦਾਈ ਬੋਲੀ ਪੰਡਿਤ ਜੀ ਮੇਰੇ ਹੱਥਾਂ ਵਿੱਚ ਕਈ ਬਾਲਕ ਜਨਮੇ ਪਰ ਅਜੇਹਾ ਬਾਲਕ ਇਸਤਰਾਂ ਕੋਈ ਨਹੀਂ ਜਨਮਿਆ ਇਸਦਾ ਅਵਾਜ਼ ਇਸਤਰਾ ਨਿਕਲਿਆ ਹੈ ਜਿਸਤਰਾਂ ਕੋਈ ਵੱਡਾ ਸਿਆਣਾ ਹਸਕਰ ਮਿਲਦਾ ਹੈ ਇਸ ਬਾਲਕ ਦੀ ਮੈਨੂੰ ਵਡੀ ਹੈਰਾਨਗੀ ਲਗ ਰਹੀ ਹੈ ਤਾਂ ਪੰਡਿਤ ਕਹਿਆ ਸੁਣ ਕਾਲੂ ਬਾਲਕ ਸਤਾਈਏਂ ਨਛੱਤਰੀ ਪੂਰੀਂ ਜਨਮਿਆ ਹੈ ਜੇ ਪਹਿਲੇ ਦੋ ਪਹਿਰਾਂ ਦੇ ਅੰਦਰ ਜਨਮਿਆ ਹੈ ਤਾਂ ਸਾਹੂਕਾਰ ਹੋਵੇਗਾ ਜੋ ਪਿਛਲੇ ਪਹਿਰ ਰਾਤ ਢਲੀ ਹੋਈ ਜਨਮਿਆ ਹੈ ਤਾਂ ਅੱਜ ਵਡੀ ਪੁਰਬੀ ਦੀ ਰਾਤ ਆਹੀ ਇਸਦੇ ਸਿਰ ਤੇ ਛੱਤ੍ਰ ਫਿਰਿਆ ਲੋੜੀਏ ਮੈਨੂੰ ਬੜਾ ਅਸਚਰਜ ਆਉਂਦਾ ਹੈ ਦੇਖਾਂ ਕੇਹੜਾ ਛੱਤ੍ਰ ਫਿਰੈ ਪੰਡਿਤ ਬੜਾ ਵਿਚਾਰਵਾਨ ਹੈਸੀ ਤਾਂ ਪੰਡਿਤ ਕਹਿਆ ਕਾਲੂ ਮੈਨੂੰ ਬਾਲਕ ਦਾ ਦਰਸ਼ਨ ਕਰਾਉ ਤਾਂ ਕਾਲੂ ਅੰਦਰ ਜਾਇਕੇ ਬਾਲਕ ਮੰਗਿਆ ਤਾਂ ਅੱਗੋਂ ਨਾਨਕ ਜੀ ਦੀ ਮਾਤਾ ਬੋਲੀ ਮੈਂ ਬਾਲਕ ਨਹੀਂ ਦੇਂਦੀ ਠੰਢ ਦੇ ਦਿਨ ਹੈਨ ਤਾਂ ਪੰਡਿਤ ਕਹਿਆ ਬਾਲਕ ਦੇਵੋ ਜੇ ਕੁਛ ਬਾਲਕ ਨੂੰ ਵਿਘਨ

ਹੋਵੇ ਤਾਂ ਮੈਂ ਹੱਛਾ ਕਰਾਂਗਾ ਤਾਂ ਬਾਲਕ ਮਾਤਾ ਨੇ ਦਿੱਤਾ ਤਾਂ ਕਾਲੂ ਪੋਤੜਿਆਂ ਵਿੱਚ ਲਪੇਟ ਕੇ ਲੈ ਆਯਾ ਤਾਂ ਆਇਕੇ ਪੰਡਿਤ ਦੇ ਅੱਗੇ ਲੈ ਬੈਠਾ ਅਤੇ ਪੰਡਿਤ ਗਿਆਨਵਾਨ ਸੀ ਪੰਡਿਤ ਅੱਗੋਂ ਉਠ ਖੜਾ ਹੋਯਾ ਦੋਇ ਹੱਥ ਜੋੜਕਰ ਨਮਸਕਾਰ ਕੀਤੀ ਤਾਂ ਪੰਡਿਤ ਨੇ ਆਖਿਆ ਜਾਹ ਕਾਲੂ ਲੈ ਜਾਹ ਤਾਂ ਬਾਲਕ ਨੂੰ ਕਾਲੂ ਅੰਦਰ ਦੇ ਦਿੱਤਾ ਤਾਂ ਫੇਰ ਕਾਲੂ ਆਇਕੇ ਆਖਿਆ ਪੰਡਿਤ ਜੀ ਇਸ ਬਾਲਕ ਦਾਂ ਨਾਉਂ ਦੱਸੋ ਜੋ ਕੇਹੇ ਮਹੂਰਤ ਜਨਮਿਆ ਹੈ ਇਸਦੇ ਲੱਛਣ ਦੱਸੋ ਤਾਂ ਪੰਡਿਤ ਨੇ ਕਹਿਆ ਕਾਲੂ ਇਸਦਾ ਨਾਉਂ ਮੈਂ ਸੋਧਕੇ ਰੱਖੋਂਗਾ ਤੇਰਾਂ ਦਿਨਾਂ ਨੂੰ ਨਾਉਂ ਭੀ ਰੱਖਾਂਗਾ ਤੇ ਚੋਲਾ ਭੀ ਪਾਉਂਗਾ ਤਾਂ ਪੰਡਿਤ ਘਰ ਨੂੰ ਆਇਆ ਤੇਰਾਂ ਦਿਨ ਵਿਚਾਰ ਕਰਦਾ ਰਹਿਆ ਜਾਂ ਤੇਰਾਂ ਦਿਨ ਹੋਏ ਤਾਂ ਪੰਡਿਤ ਆਯਾ ਬਾਲਕ ਨੂੰ ਚੋਲਾ ਪਾਇਆ ਅਤੇ ਨਾਉਂ ਰੱਖਿਆ ਨਾਨਕ ਨਿਰੰਕਾਰੀ ਤਾਂ ਕਾਲੂ ਕਹਿਆ ਪੰਡਿਤ ਜੀ ਤੁਸਾਂ ਏਹ ਨਾਉਂ ਨਹੀਂ ਸੀ ਰੱਖਣਾ ਏਹ ਨਾਉਂ ਹਿੰਦੂ ਤੁਰਕ ਦਾ ਸਾਂਝਾ ਹੈ ਤਾਂ ਪੰਡਿਤ ਆਖਿਆ ਕਾਲੂ ਏਹ ਵਡਾ ਅਵਤਾਰੀ ਹੈ ਤੇਰੇ ਘਰ ਆਇਆ ਹੈ ਏਵਡ ਅਵਤਾਰੀ ਅੱਗੇ ਕੋਈ ਨਹੀਂ ਹੋਇਆ ਸ੍ਰੀ ਰਾਮਚੰਦ ਤੇ ਕ੍ਰਿਸ਼ਨਚੰਦ ਹੋਏ ਹੈਨ ਸੋ ਓਨਹਾਂ ਨੂੰ ਹਿੰਦੂ ਪੂਜਦੇ ਸੈਨ ਇਸਨੂੰ ਹਿੰਦੂ ਤੁਰਕ ਦੋਵੇਂ ਪੂਜਨਗੇ ਇਸਦਾ ਨਾਉਂ ਜ਼ਿਮੀਂ ਅਸਮਾਨਾ ਵਿੱਚ ਰਵਿ ਜਾਵੇਗਾ ਵਣ ਤ੍ਰਿਣ ਨਾਨਕ ਹੋਇ ਜਾਵੇਗਾ ਇਸ ਤਾਈਂ ਸਮੁੰਦ੍ਰ ਰਾਹ ਦੇਵੇਗਾ ਅਤੇ ਧਰਤੀ ਵੀ ਰਾਹ ਦੇਵੇਗੀ ਅਸਮਾਨ ਵੀ ਰਾਹ ਦੇਵੇਗਾ ਏਹ ਏਕ ਨਿਰੰਕਾਰ ਹੀ ਜਪੇਗਾ ਅਤੇ ਲੋਕਾਂ ਨੂੰ ਜਪਾਵੇਗਾ ਬਡਾ ਧਰਮਾਤਮਾ ਗਜ਼ਾਨੀ ਧਜ਼ਾਨੀ ਹੋਵੇਗਾ ਅਤੇ ਕੀਤੇ ਨੂੰ ਕੀਤਾ ਹੀ ਜਾਣੇਗਾ ਬਿਨ ਪਰਮੇਸ਼ਰ ਹੋਰ ਕਿਸੇ ਨੂੰ ਨਹੀਂ ਜਾਣੇਗਾ ਕਾਲੂ ਏਹ ਅਰਮਾਨ ਮੈਨੂੰ ਰਹਿਸੀ ਕਿਆ ਜਾਣਾਂ ਮੈਂ ਇਸਦਾ ਪਰਤਾਪ ਦੇਖਾਂਗਾ ਕਿ ਨਾ ਦੇਖਾਂਗਾ ਕਿਆ ਜਾਪੇ ਜੋ ਮੇਰੀ ਆਰਬਲਾ ਕਿਤਨੀ ਹੈ ਏਹ ਵਡਾ ਅਵਤਾਰੀ ਜਨਮਿਆ ਹੈ ਨਉ ਨਾਥ ਚਉਰਾਸੀ ਸਿੱਧ ਛੇ ਜਤੀ ਬਵੰਜਾ ਬੀਰ ਚੌਸਠ ਜੋਗਣੀ ਭੂਤ ਪ੍ਰੇਤ ਦੇਵ ਦਾਨਵ ਦੇਵੀਆਂ ਰਿਖੀ ਮੁਨੀ ਪੀਰ ਪੈਕੰਬਰ ਸਭ ਇਸਦੀ ਆਗਿਆ ਮੰਨਨਗੇ ਏਹ ਆਪ ਨਿਰੰਕਾਰ ਜਗਤ ਦੇ ਉਧਾਰ ਕਰਨ ਨੂੰ ਆਇਆ ਹੈ ਏਹ ਵਾਰਤਾ ਆਖਕੇ ਪੰਡਿਤ ਆਪਣੇ ਘਰ ਨੂੰ ਗਿਆ ਕਾਲੂ ਸੁਣਕੇ ਬਹੁਤ ਪ੍ਰਸੰਨ ਹੋਇਆ ਅਤੇ ਲਗੇ ਬਾਲਕ ਦੀ ਪਾਲਨਾ ਕਰਨ ਅਤੇ ਕਾਲੂ ਨੇ ਘਰ ਵਿੱਚ ਅੰਨ ਬਸਨ ਗਊਆਂ ਥੀਂ ਆਦਿ ਲੈਕਰ ਦਾਨ ਕੀਆ ਅਨੰਦ ਮੰਗਲਚਾਰ ਹੋਏ ਸਰਬੱਤ ਪਰਵਾਰ ਨੇ ਖ਼ੁਸ਼ੀ ਕਰੀ ਮਾਤਾ ਤ੍ਰਿਪਤਾ ਨੂੰ ਸਰਬੱਤ ਤ੍ਰੀਆ ਨੇ ਮਿਲਕਰ ਵਧਾਈ ਦੀਨੀ ਮਾਤਾ ਸਰਬੱਤ ਕੋ ਆਸਖ ਦੀਨੀ ਮਾਨ ਕੀਆ ॥ ੨ ॥

## ਸਾਖੀ ਬਾਲਕੋਂ ਸੰਗ ਖੇਡਨ ਦੀ ਸ੍ਰੀ ਗੁਰੂ ਜੀ ਕੀ

ਤਾਂ ਬਾਲੇ ਆਖਯਾ ਸ੍ਰੀ ਗੁਰੂ ਜੀ ਜਦ ਸ੍ਰੀ ਗੁਰੂ ਨਾਨਕ ਜੀ ਪੰਜਾਂ ਬਰਸਾਂ ਦੇ ਹੋਏ ਤਾਂ ਗੱਲਾਂ ਕਰਨ ਲਗੇ ਤੇ ਬਾਲਕਾਂ ਨਾਲ ਖੇਡਣ ਲਗੇ ਜੋ ਕੁਛ ਵਸਤੂ ਘਰ ਵਿੱਚੋਂ ਲੈ ਜਾਵਨ ਸੋ ਬਾਹਰ ਫ਼ਕੀਰਾਂ ਗ਼ਰੀਬਾਂ ਨੂੰ ਦੇ ਆਵਣ ਤਾਂ ਕਾਲੂ ਪੰਡਿਤ ਦੇ ਘਰ ਜਾਇਕੇ ਉਲਾਮਾ ਦੇਵੇ ਆਖੇ ਪੰਡਤ ਜੀ ਭਲਾ ਛੱਤ੍ਰ ਫਿਰਾਂਯਾ ਹਈ ਤਾਂ ਪੰਡਿਤ ਆਖਿਆ ਕਾਲੂ ਹੁਣ ਤੁਸੀ ਉਲਾਮਾ ਦੇਂਦੇ ਹੋ ਪਰ ਜਦ

ਓਹ ਦਿਨ ਆਵਨਗੇ ਤਾਂ ਤੂੰ ਸਿੱਧੇ ਮੂੰਹ ਬੋਲਸੇਂ ਭੀ ਨਾਹੀਂ ਤਾਂ ਬਾਬਾ ਜੀ ਲਗੇ ਖੇਡਨ ਪਰ ਹੋਰ ਬਾਲਕਾਂ ਨਾਲੋਂ ਇਨ੍ਹਾਂ ਦੀ ਤਰਾ ਹੋਰ ਹੀ ਨਜ਼ਰ ਆਵੇ ਜਿੱਥੇ ਬੈਠਨ ਚੌਕੜੀ ਮਾਰ ਕੇ ਬੈਠੇ ਰਹਿਨ ਤਾਂ ਗੁਰੂ ਨਾਨਕ ਜੀ ਲਗੇ ਪ੍ਰਮੇਸ਼ਰ ਦੀ ਬਾਰਤਾ ਕਰਨ ਜੋ ਬਾਤ ਕਰਨ ਸੋ ਭਗਤੀ ਵਾਲੀ ਕਰਨ ਜਿਸ ਕਰ ਸਬ ਸਦਾ ਮਨ ਰਾਜੀ ਹੋਵੇ ਹਿੰਦੂ ਵੇਖਕੇ ਕਹਿਨ ਕਿ ਕੋਈ ਦੇਵਤਾ ਸਰੂਪ ਹੈ ਅਤੇ ਮੁਸਲ-ਮਾਨ ਆਖਨ ਏਹ ਕੋਈ ਔਲੀਆਂ ਪੈਦਾ ਹੋਯਾ ਹੈ ਜਾਂ ਗੁਰੂ ਨਾਨਕ ਸੱਤਾਂ ਬਰਸਾਂ ਦਾ ਹੋਯਾ ਤਾਂ ਕਾਲੂ ਪਾਂਧੇ ਨੂੰ ਆਖਿਆ ਪੰਡਿਤ ਜੀ ਮਹੂਰਤ ਦੇਖੋ ਤਾਂ ਨਾਨਕ ਨੂੰ ਤੇਰੇ ਪਾਸ ਪੜ੍ਹਨ ਬੈਠਾਵਨੇ ਹਾਂ ਪਾਂਧੇ ਆਖਿਆ ਭਲਾ ਮਹਿਤਾ ਜੀ ਤਾਂ ਪਾਂਧੇ ਪੱਤ੍ਰੀ ਕੱਢ ਕੇ ਸੋਧਿਕੇ ਆਖਿਆ ਜੀ ਅੱਜ ਮਹੂਰਤ ਭਲਾ ਹੈ ਮੱਘਰ ਮਹੀਨਾ ਹੈ ਸ਼ੁਕਲਾ ਪੱਖ ਹੈ ਪੰਚਮੀ ਤਿਥੀ ਹੈ ਵੀਰਵਾਰ ਹੈ ਰੋਹਣੀ ਨਛੱਤ੍ਰ ਹੈ ਤਾਂ ਕਾਲੂ ਕੇਸਰ ਸੁਪਾਰੀ ਚਾਵਲ ਅਤੇ ਦੱਖਣਾ ਪ੍ਰਸਾਦ ਘਰੋਂ ਲੈਕਰ ਆਖਿਆ ਤੇ ਨਾਨਕ ਜੀ ਨੂੰ ਨਾਲ ਲੈ ਆਇਆ ਆਖਣ ਲੱਗਾ ਪੁੱਤ੍ਰ ਨਾਨਕ ਤੂੰ ਪਾਂਧੇ ਪਾਸ ਬੈਠ ਅੱਖਰ ਪੜ੍ਹ ਨਾਨਕ ਜੀ ਆਖਿਆ ਭਲਾ ਪਿਤਾ ਜੀ ਤਾਂ ਪਾਧੇ ਨੇ ਸ੍ਰੀ ਗਣੇਸ਼ ਜੀ ਮਨਾਇਕਰ ਪ੍ਰਸਾਦ ਵਰਤਾਯਾ ਤੇ ਪੱਟੀ ਲਿਖ ਦਿੱਤੀ ਨਾਨਕ ਜੀ ਲੱਗਾ ਪੜ੍ਹਨ ਤਾਂ ਕਾਲੂ ਆਪਣੇ ਘਰ ਨੂੰ ਆਯਾ ਤਾਂ ਸਾਰਾ ਦਿਨ ਬਾਬਾ ਜੀ ਪੜ੍ਹਦਾ ਰਹੇ ਰਾਤ ਨੂੰ ਘਰ ਆਏ ਦੇਖਕਰ ਮਾਤਾ ਬਹੁਤ ਰਾਜੀ ਹੋਈ ਨਾਨਕ ਜੀ ਨੂੰ ਗੋਦ ਵਿੱਚ ਲੀਤਾ ਤੇ ਸਿਰ ਚੁੰਮਿਆ ਪਿਆਰ ਦਿੱਤਾ ਪ੍ਰਸਾਦ ਖਵਾਇਆ ਸ੍ਰੀ ਨਾਨਕ ਜੀ ਪ੍ਰਸਾਦ ਖਾਇਕਰ ਪਲੰਘ ਪਰ ਸੁੱਤੇ ਜਾਂ ਪ੍ਰਭਾਤ ਹੋਈ ਤਾਂ ਜਾਗੇ ਤਾਂ ਮਾਤਾ ਜੀ ਜਲ ਲੈਕਰ ਮੂੰਹ ਧੁਵਾਇਆ ਤੇ ਇਸ਼ਨਾਨ ਕਰਾਇਆ ਬਸਤ੍ਰ ਪਹਿਰਾਏ ਤਾਂ ਪਾਂਧੇ ਪਾਸ ਕਾਲੂ ਨਾਲ ਲੈ ਗਇਆ ਜਾਂ ਪਾਂਧੇ ਫੇਰ ਪੱਟੀ ਲਿਖ ਦਿੱਤੀ ਤਾਂ ਗੁਰੂ ਨਾਨਕ ਜੀ ਪੱਟੀ ਰੱਖਕੇ ਬਹਿ ਰਹਿਆ ਤਾਂ ਪਾਂਧੇ ਆਖਿਆ ਨਾਨਕ ਤੂੰ ਪੜ੍ਹਦਾ ਕਿਉਂ ਨਹੀਂ ਤਾਂ ਗੁਰੂ ਨਾਨਕ ਜੀ ਕਹਿਆ ਪਾਂਧਾ ਤੂੰ ਆਪ ਕੁਛ ਪੜ੍ਹਿਆ ਹੈਂ ਜੋ ਮੇਰੇ ਤਾਈਂ ਪੜ੍ਹਾਂਵਦਾ ਹੈਂ ਤਾਂ ਪਾਂਧੇ ਆਖਿਆ ਮੈਂ ਸਭ ਕੁਛ ਪੜ੍ਹਿਆ ਹਾਂ ਜਮਾਂ ਖਰਚ ਸਵਾਏ ਡੇਉਢੇ ਲੈਣਾ ਦੇਣਾ ਮਿਣਤੀ ਗਿਣਤੀ ਹਿਸਾਬ ਏਹ ਸਭ ਪੜ੍ਹਿਆ ਹਾਂ ਹੋਰ ਗਾਇੱਤ੍ਰੀ ਤਰਪਣ ਸੰਧਿਆ ਬੇਦ ਪਾਠ ਸਭ ਕੁਛ ਪੜ੍ਹਿਆ ਹਾਂ ਤਾਂ ਸ੍ਰੀ ਗੁਰੂ ਨਾਨਕ ਆਖਿਆ ਪਾਂਧਾ ਜੀ ਏਨੀਂ ਪੜ੍ਹਨੀਂ ਗਲੀਂ ਫਾਹੇ ਪੈਂਦੇ ਹੈਨ ਏਹ ਜੋ ਪੜ੍ਹਨਾ ਹੈ ਸਭ ਬਾਦ ਹੈ ਤਾਂ ਪਾਂਧੇ ਆਖਿਆ ਹੋਰ ਕੇਹੜਾ ਪੜ੍ਹਨਾ ਹੈ ਜਿਸ ਕਰਕੇ ਫਾਹੇ ਨਾ ਪਉਨ ਜੋ ਜਾਣਦਾ ਹੈਂ ਤਾਂ ਸਾਨੂੰ ਸੁਣਾਇ ਅਤੇ ਸਾਰਾ ਸੰਸਾਰ ਤਾਂ ਏਹੋਈ ਪੜ੍ਹਦਾ ਹੈ ॥ ੩ ॥ ਬੋਲੋ ਭਾਈ ਜੀ ਵਾਹਿਗੁਰੂ ॥

## ਸਾਖੀ ਪਾਂਧੇ ਨਾਲ ਉਪਦੇਸ਼ ਆਦਿ

ਅੱਗੇ ਸੰਮਤ ੧੫੩੩ ਮੱਘਰ ਸੁਦੀ ਸੱਤਮੀ ਨੂੰ ਸ੍ਰੀ ਗੁਰੂ ਨਾਨਕ ਜੀ ਪਾਂਧੇ ਗੁਪਾਲ ਪ੍ਰਤਿ ਸ਼ਬਦ ਸੁਣਾਇਆ ॥ ਸਿਰੀਰਾਗੁ ਮਹਲਾ ੧--

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲਿਖਾਰੀ
ਗੁਰ ਪੁਛਿ ਲਿਖੁ ਬੀਚਾਰੁ ॥ ਲਿਖਿ ਨਾਮੁ ਸਲਾਹਿ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ਬਾਬਾ

ਏਹੁ ਲੇਖਾ ਲਿਖ ਜਾਣੁ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ ਰਹਾਉ॥

ਤਾਂ ਬਾਬੇ ਨਾਨਕ ਜੀ ਆਖਿਆ ਪਾਂਧਾ ਜੀ ਹੋਰ ਪੜ੍ਹਨਾ ਸੁਣਨਾ ਸਭ ਬਾਦ ਹੈ ਪੜ੍ਹਨਾ ਏਹ ਸਾਰ ਹੈ ਏਹ ਜੋ ਸੰਸਾਰ ਕਾ ਪੜ੍ਹਨਾ ਹੈ ਸੋ ਐਸਾ ਹੈ ਜੋ ਮਸ ਦੀਵੇ ਦੀ ਕਾਗਤ ਸਣੀ ਕਾ ਕਲਮ ਕਾਨੇ ਕੀ ਮਨ ਲਿਖਣ ਹਾਰਾ ਲਿਖਿਆ ਸੋ ਕਿਆ ਲਿਖਿਆ ਮਾਯਾ ਕਾ ਜੰਜਾਲ ਲਿਖਿਆ ਜਿਸ ਲਿਖਣੇ ਕਰ ਇਸਨੂੰ ਬੰਧਨ ਪੈਂਦੇ ਹੈਨ ਅਰ ਵਿਕਾਰ ਉਪਜਦੇ ਹੈਨ ਅਰ ਓਹ ਜੋ ਸੱਚ ਕਾ ਲਿਖਣਾ ਹੈ ਸੋ ਐਸਾ ਹੈ ਜੋ ਮਾਇਆ ਕਾ ਮੋਹ ਜਾਲ ਕਰ ਮਸ ਕਰੀਏ ਇਸਕੇ ਅੰਤਰ ਜੋ ਭਾਉ ਪ੍ਰੀਤਿ ਹੈ ਸੋ ਕਲਮ ਕਰੀਏ ਨਿਰਮਲ ਜੋ ਮਤ ਹੈ ਸ਼ੁਭ ਵਿਚਾਰ ਵਾਲੀ ਸੋ ਕਾਗਤ ਕਰੀਏ ਸੰਤਾਂ ਗੁਰਾਂਨੂੰ ਪੁੱਛਕੇ ਵਿਚਾਰ ਕਰ ਲਿਖੀਏ ਕਿਆ ਲਿਖੀਏ ਪਰਮੇਸ਼ਰ ਕਾ ਨਾਮ ਲਿਖੀਏ ਭਗਵੰਤ ਕੀ ਉਪਮਾ ਲਿਖੀਐ ਜਿਸ ਲਿਖਣੇ ਕਰ ਸਭ ਵਿਕਾਰ ਮਿਟ ਜਾਨ ਅਰ ਮਨ ਤਨ ਸੁਖੀ ਹੋਇ ਉਸ ਭਗਵੰਤ ਕਾ ਪਾਰਾਵਾਰ ਨਹੀਂ ਪਾਯਾ ਜਾਂਦਾ ਪ੍ਰਮੇਸ੍ਵਰ ਦੇ ਗੁਣ ਬੇਅੰਤ ਹੈਨ ਸੋ ਪਾਂਧਾ ਜੀ ਏਹ ਲੇਖ ਪੜ੍ਹਨਾਂ ਹੱਛਾ ਹੈ ਜੋ ਤੂੰ ਏਹ ਪੜ੍ਹਿਆ ਹੈਂ ਤਾਂ ਮੈਨੂੰ ਪੜ੍ਹਾਉ ਨਹੀਂ ਤਾਂ ਨਾਂ ਪੜ੍ਹਾਉ ਸੁਣੋ ਪਾਂਧਾ ਜੀ ਜਹਾਂ ਏਹ ਤੇਰੀ ਜੀਉ ਜਾਵੇਗਾ ਪਰਲੋਕ ਬਿਖੇ ਤਹਾਂ ਏਹ ਪੜ੍ਹਨਾ ਪਰਮੇਸ਼ਰ ਕੇ ਨਾਮ ਕਾ ਜਸ ਤੇਰੇ ਹੱਥ ਮੇਂ ਨਿਸ਼ਾਨ ਹੋਵੇਗਾ ਤਾਂ ਤੇਰੇ ਨਜੀਕ ਜਮਦੂਤ ਨਾ ਆਵੇਗਾ॥ ਤਾਂ ਪਾਂਧੇ ਕਹਿਆ ਨਾਨਕ ਜੀ ਏਹ ਬਾਤਾਂ ਤੈਂ ਕਿੱਥੋਂ ਸਣੀਆਂ ਹੈਨ ਅਜੇ ਤਾਂ ਤੂੰ ਬਾਲਕ ਹੈਨ ਪੜ੍ਹਨੇ ਆਯਾ ਹੈਂ ਐ ਨਾਨਕ ਜੀ ਜੋ ਪਰਮੇਸ਼ਰ ਕਾ ਨਾਮ ਜਪਤੇ ਹੈਨ ਉਨਕੋ ਕਿਆ ਫਲ ਪ੍ਰਾਪਤਿ ਹੋਤਾ ਹੈ॥ ੧॥

ਸ੍ਰੀ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ--

ਜਿਥੇ ਮਿਲਨ ਵਡਿਆਈਆ ਸਦ ਖੁਸੀਆ ਸਦ ਚਾਉ॥ ਤਿਨ ਮੁਖ ਟਿਕੇ ਨਿਕਲਹਿ
ਜਿਨ ਮਨ ਸਚਾ ਨਾਉ॥ ਕਰਮ ਮਿਲੈ ਤਾਂ ਪਾਈਐ ਨਾਹੀ ਗਲੀ ਵਾਉ ਦੁਆਉ॥ ੧॥

ਗੁਰੂ ਨਾਨਕ ਜੀ ਆਖਿਆ ਪਾਂਧਾ ਜਹਾਂ ਏਹ ਜੀਵ ਜਾਵੇਗਾ ਤਹਾਂ ਪਰਮੇਸ਼ਰ ਕੇ ਨਾਮ ਜਪਨੇ ਕਾ ਤੇਰੇ ਪਾਸ ਪੁੰਨ ਹੋਵੇਗਾ ਤਹਾਂ ਤੇਰਾ ਆਦਰ ਹੋਵੇਗਾ ਸਦਾ ਖ਼ੁਸ਼ੀਆਂ ਹੋਨਗੀਆਂ ਬਡਾ ਅਨੰਦ ਹੋਵੇਗਾ ਬਡੇ ਮੰਗਲ ਹੋਨਗੇ ਸਰਬ ਸੁਖ ਸਰਬ ਨਿਧਾਨ ਪ੍ਰਾਪਤਿ ਹੋਨਗੇ ਜਿਨਾਂ ਮਨ ਕਰ ਪਰਮੇਸ਼ਰ ਕਾ ਨਾਮ ਸਿਮਰਿਆ ਹੈ ਤਿਨਕਾ ਦਰਗਾਹ ਮੇਂ ਬਡਾ ਪ੍ਰਤਾਪ ਹੋਵੇਗਾ ਅਰ ਗੱਲਾਂ ਕਰਕੇ ਪਰਮੇਸ਼ਰ ਨਹੀਂ ਪਾਈਤਾ ਜਦ ਪਰਮੇਸ਼ਰ ਦੀ ਕਿਰਪਾ ਹੋਵੈ ਤਦ ਭਜਨ ਵਿਖੇ ਮਨ ਲਗਦਾ ਹੈ ਏਹ ਬਾਤ ਸੁਣਕਰ ਪਾਂਧਾ ਹੈਰਾਨ ਹੋਇਗਿਆ ਫੇਰ ਪਾਂਧੇ ਕਹਿਆ ਹੇ ਨਾਨਕ ਜੀ ਇਕ ਪਰਮੇਸ਼ਰ ਕਾ ਨਾਮ ਲੈਂਦੇ ਹੈਨ ਤਿਨਕੋ ਕੋਈ ਜਾਣਤਾ ਭੀ ਨਾਹੀਂ ਤਿਨਕੋ ਰੋਟੀ ਕਪੜਾ ਭੀ ਨਹੀਂ ਜੁੜਤਾ ਅਰ ਇਕ ਪਾਤਸ਼ਾਹੀਆਂ ਕਰਦੇ ਹੈਂ ਅਰ ਸੁਖ ਭੋਗਤੇ ਹੈਂ ਅਤੇ ਓਹ ਪਰਮੇਸ਼ਰ ਨੂੰ ਜਾਣਤੇ ਭੀ ਨਹੀਂ ਦੇਖਾਂ ਉਨ ਕਉਨ ਪੁੰਨ ਕਰੇ ਹੈਨ ਕੌਨ ਹਵਾਲ ਉਨਕਾ ਹੋਵੇਗਾ ਜੋ ਪਾਤਿਸ਼ਾਹੀਆਂ ਕਰਕੇ ਹੈਨ ਤੇ ਪਰਮੇਸ਼ਰ ਪਾਸੋਂ ਡਰਤੇ ਨਾਹੀਂ ਉਨਕਾ ਬ੍ਰਿਤਾਂਤ ਕਹੀਐ ਜੀ॥ ੨॥ ਤਾਂ ਸ੍ਰੀ ਗੁਰੂ ਨਾਨਕ ਜੀ ਤੀਜੀ ਪਉੜੀ ਆਖੀ--

ਇਕ ਆਵਹਿ ਇਕ ਜਾਹਿ ਉਠਿ ਰਖੀਅਹਿ ਨਾਉ ਸਲਾਰ॥ ਇਕ ਉਪਾਏ ਮੰਗਤੇ
ਇਕ ਨਾਂ ਵਡੇ ਦਰਬਾਰੁ॥ ਅਗੈ ਗਇਆ ਜਾਣੀਅਨਿ ਵਿਣੁ ਨਾਵੈ ਵੇਕਾਰ ॥ ੩ ॥

ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣੋ ਪਾਂਧਾ ਜੀ ਇਕ ਆਂਵਦੇ ਹੈਨ ਇਕ ਜਾਤੇ ਹੈਨ ਇਕ ਸ਼ਾਹ ਹੈਨ ਇੱਕ ਪਾਤਿਸ਼ਾਹ ਹੈਨ ਇੱਕ ਉਨਾਂ ਦੇ ਦਰਵਾਜ਼ੇ ਉਪਰ ਭਿੱਖਿਆ ਮੰਗ ਮੰਗ ਖਾਂਦੇ ਹੈਨ, ਪਾਂਧਾ ਜੀ ਜੋ ਈਹਾਂ ਪਾਤਿਸ਼ਾਹੀਆਂ ਕਰਦੇ ਹੈਨ ਅਰ ਸੁਖ ਭੋਗਤੇ ਹੈਨ ਅਰ ਪਰਮੇਸ਼ਰ ਨਹੀਂ ਜਪਤੇ ਤਿਨਕਾ ਆਗੇ ਐਸਾ ਹਾਲ ਹੋਵੇਗਾ ਐਸੀ ਸਜਾਇ ਤਿਨਕਉ ਮਿਲੇਗੀ ਜੈਸੇ ਦਾਣਿਆਂ ਕੋ ਚੱਕੀ ਦੇਤੀ ਹੈ ਜੈਸੇ ਤੇਲੀ ਤਿਲਾਂ ਕਉ ਦੇਤਾ ਹੈ ਜੈਸੇ ਦੁੱਧ ਕਉ ਮਧਾਣੀ ਮੱਥਕਰ ਦੇਤੀ ਹੈ ਅਰ ਜੈਸੇ ਕਪੜੇ ਕਉ ਧੋਬੀ ਦੇਤਾ ਹੈ ਸੋ ਪਾਂਧਾ ਜੀ ਉਨ ਕਉ ਐਸੀ ਸਜ਼ਾ ਮਿਲੇਗੀ ਅਤੇ ਜੋਹੜੇ ਏਥੇ ਪਰਮੇਸ਼ਰ ਜਪਤੇ ਹੈਂ ਤੇ ਮੰਗ ਮੰਗ ਖਾਂਦੇ ਹੈਨ ਉਨ ਕਉ ਦਰਗਾਹ ਪਰਮੇਸ਼ਰ ਦੀ ਵਿੱਚ ਵਡੀਆਂ ਵਡਿਆਈਆਂ ਮਿਲਨਗੀਆਂ ਬੜਾ ਮਾਨ ਹੋਵੇਗਾ ਧਰਮਰਾਇ ਉਨਕਾ ਆਦਰ ਕਰੇਗਾ ਏਹ ਵਾਰਤਾ ਸੁਣਕਰ ਪਾਂਧਾ ਹੈਰਾਨ ਹੋਗਿਆ ਫੇਰ ਪਾਂਧੇ ਆੱਖਿਆ ਨਾਨਕ ਤੂੰ ਕੋਈ ਬੜੀਆਂ ਭਗਤੀ ਵਾਲੀਆ ਬਾਰਤਾਂ ਕਰਦਾ ਹੈਂ ਅਜੇ ਤਾਂ ਤੂੰ ਬਾਲਕ ਹੈ ਕੁਛ ਮਾਤਾ ਪਿਤਾ ਕੁਟੰਬ ਕਾ ਸੁਖ ਦੇਖ ਅਜੇ ਤੇਰੀ ਕਿੱਥੇ ਓੜੀ ਹੈ ਅਜੇ ਤੂੰ ਗ੍ਰਿਸਤ ਕਰਨਾ ਹੈ ਹੁਣੇ ਐਸੀਆਂ ਬਾਰਤਾ ਕਰਦਾਂ ਹੈਂ, ਤਾਂ ਸ੍ਰੀ ਗੁਰੂ ਨਾਨਕ ਜੀ ਨੇ ਚੌਥੀ ਪਉੜੀ ਆੱਖੀ ॥

ਭੈ ਤੇਰੇ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥ ਨਾਉ ਜਿਨਾ ਸੁਲਤਾਂਨ ਖਾਨ ਹੋਦੇ
ਡਿਠੇ ਖੇਹ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥ ੪ ॥

ਤਾਂ ਸ੍ਰੀ ਬਾਬਾ ਨਾਨਕ ਜੀ ਆਖਿਆ ਪਾਂਧਾ ਜੀ ਉਸ ਸਾਹਿਬ ਦਾ ਡਰ ਮੈਨੂੰ ਐਸਾ ਹੈ ਜੇ ਮੇਰੀ ਬੁਧਿ ਭੈਮਾਨ ਹੋਇ ਰਹੀ ਹੈ ਅਰ ਮੇਰੀ ਦੇਹ ਪਈ ਖੁਸਦੀ ਹੈ ਤੇ ਮੇਰਾ ਜੀਉ ਪਇਆ ਕੰਬਦਾ ਹੈ ਜੋ ਈਹਾਂ ਸੁਲਤਾਨ ਖਾਨ ਕਹਾਉਂਦੇ ਹੈਨ ਸੋ ਸੱਭੇ ਮਰ ਕਰ ਖ਼ਾਕ ਹੋਂਦੇ ਹੈਨ ਜਿਨਕਾ ਹੁਕਮ ਧਰਤੀ ਉਪਰ ਮੰਨੀਦਾ ਸੀ ਜਿਨਕੇ ਡਰ ਪ੍ਰਿਥਵੀ ਭੈਮਾਨ ਹੋਂਦੀ ਸੀ ਸੋ ਉਠ ਗਏ ਮਰਕਰ ਖ਼ਾਕ ਹੋਗਏ ਹੈਨ ਸੁਣੋ ਪਾਂਧਾ ਜੀ ਕੂੜਾ ਸਨੇਹ ਕਿਸ ਨਾਲ ਕਰਾਂ ਹਮ ਭੀ ਇਸ ਸ਼ਰੀਰ ਕਉ ਛੋਡ ਜਾਵੇਂਗੇ ਏਹ ਸ਼ਰੀਰ ਭੀ ਖ਼ਾਕ ਹੋ ਜਾਵੇਗਾ ਯਾ ਤੇ ਇਸ ਸੰਸਾਰ ਨਾਲ ਕੂੜਾ ਸਨੇਹ ਕਿਆ ਕਰਨਾ ਹੈ ਉਸ ਸਾਹਿਬ ਦੀ ਬੰਦਗੀ ਕਰਨੀ ਚਾਹੀਏ ਜੋ ਸਭ ਕੋ ਉਪਜਾਵਤਾ ਹੈ ਪਾਲਦਾ ਹੈ ਫਿਰ ਸੰਘਾਰਤਾ ਹੈ ਉਸ ਪ੍ਰਮੇਸ਼ਰ ਨਾਲ ਪ੍ਰੀਤ ਕਰੀਏ ਏਹ ਸ਼ਬਦ ਕਾ ਅਰਥ ਸੁਣਾਕੇ ਸ੍ਰੀ ਬਾਬਾ ਜੀ ਆਪਣੇ ਘਰ ਨੂੰ ਚਲੇ ਆਏ ਆਇਕਰ ਪ੍ਰਸ਼ਾਂਦ ਪਾਇਆ ਤੌ ਅਨੰਦ ਪੂਰਬਕ ਸੈਨਾ ਕਰਾ ਜਦ ਪ੍ਰਾਤਾਕਾਲ ਹੋਯਾ ਤਾਂ ਮਾਤਾ ਜੀ ਜਗਾਯਾ ਨਿਤ ਨੇਮ ਇਸ਼ਨਾਨ ਕਰਵਾਇਆ ਕਪੜੇ ਪਹਿਰਾਏ ਤਾਂ ਸ੍ਰੀ ਬਾਬਾ ਜੀ ਉਸ ਦਿਨ ਪਾਂਧੇ ਦੇ ਨਾ ਗਏ ਤੇ ਘਰ ਵਿੱਚ ਕਾਗਦ ਲੈਕਰ ਚਉਕੀ ਉਪਰ ਰੱਖਕਰ ਉਜਲ ਰੁਮਾਲ ਉਪਰ ਦੇਕਰ ਚੌਂਕੜੀ ਮਾਰਕੇ ਬੈਠ ਰਹਿਨ ਜੈਸੇ ਕੋਈ ਪੰਡਿਤ ਕਥਾ ਕਰਨ ਬੈਠਤਾ ਹੈ ਅਤੇ ਜੇ ਕੋਈ ਬਾਲਕ ਆਵੇ ਖੇਡਣ ਵਾਲਾ ਸੱਦੇ ਤਾਂ ਅੱਗੋਂ ਸ੍ਰੀ

ਬਾਬਾ ਜੀ ਆਖਨ ਮੈਂ ਪੋਥੀ ਪੜ੍ਹਤਾ ਹਾਂ ਇਕ ਦਿਨ ਮਾਤਾ ਪਿਤਾ ਬਾਬੇ ਜੀ ਦੇ ਪਾਸ ਆਇ ਬੈਠੇ ਤੇ ਅਖਨ ਲਗੇ ਜੋ ਪੁੱਤ੍ਰ ਤੂੰ ਕੇਹੜੀ ਪੋਥੀ ਪੜ੍ਹਤਾ ਹੈਂ ਸੋ ਸਾਨੂੰ ਵੀ ਸੁਣਾਉ ਤਾਂ ਸ੍ਰੀ ਬਾਬੇ ਜੀ ਕਹਿਆ ਪਿਤਾ ਜੀ ਮੈਂ ਸਪਤ ਸ਼ਲੋਕੀ ਗੀਤਾ ਪੜ੍ਹਦਾ ਹਾਂ ॥

ਸ਼ਲੋਕ

੧ ਓਅੰਮਿਤਜ਼ੇ ਕਾਖਰੰ ਬ੍ਰਹਮ ਵਿਆਹਰਨਮਾ ਮਨ ਸਿਮਰਨਯ ਃ ਪ੍ਰਯਾਤਿ ਯਜੰ ਦੇਹੰ ਸਯਾਤਿ ਪਰਮਾਗਤਿ ॥ ੧ ॥ ਸਰਬਤਃ ਪਾਨਿ ਪਾਦੰ ਤਤ ਸਰਬਤੋ ਖਿਸਰੋ ਮੁਖੰ ॥ ਸਰਬਤ ਃ ਸ੍ਰੁਤਿਮਾਲਕੇ ਸਰਬਮਾ ਬਿਤਯ ਤਿਸ੍ਰਤੇ ਃ ॥ ੨ ॥

ਅਰਜਨੋ ਵਾਚ ॥ ਸ ਥਾਨੇ ਰਿਖੀਕੇਸ਼ਤਵ ਪ੍ਰਕੀਰਤਿਆ ਜਗਤ ਪ੍ਰਹਰਸਿਯਤ ਤੁਜਨੁਰ ਜਤੇਚ ਰੱਖਯਾਸਿਭੀਤਾਨਿ ਦਿਸੋ ਦ੍ਰਵੰਤਿ ਸਰਬੇ ਨਮ ਸਜੰਤਿਚ ਸਿਧਾ ਸੰਘਾ ॥੩॥ ਕਵਿ ਪੁਰਾਣ ਮਨਸਾ ਸਿਤਾਰਮਣੋਰਣੀਆਂ ਸਮਨੁ ਸਮਰੇਦਰਾ ॥ ਸਰਵਸਜ਼ ਧਾਤਾ ਰਮਾਂ ਚਿਤਜਰੂਪ ਮਾਦਿਤਜ਼ਾਵਰਣੰ ਤਮਸਃ ਪਰਸਤਾਤ ॥੪॥ ਊਰਧ ਮੂਲ ਮਧ ਃ ਸਾਖਾਮਵ ਸਿਥਤੰ ਪ੍ਰਾਹੁ ਰਵਜਯੰ ॥ ਛੰਦਾਸਿਯ ਸਜਪਰਣਾਦਿ ਯਸਤੰ ਵੇਦਸਵੇਦ ਵਿਤਾ । ੫ ॥ ਸਰਵਸਜ਼ ਚਾਹਿ ਹ੍ਰਿਦਿ ਸੰਨ੍ਹਿਵਿਸੋ ਮੜ ਃ ਸਮਿਰ ਤਿਰ ਗਜ਼ਾਨ ਮਪੋਹਿਨੰਚ ਵੇਦੈਃ ਸਰਬੈ ਰਹਿਮੇਵ ਵੇਦਯੋ ਵੇਦਾਂਤ ਕ੍ਰਿਦਵੇਦ ਵਦੇਵ ਚਾਹੰ ॥ ੬ ॥ ਮਨਮਨਾ ਭਵਮਦ ਭਗਤੋ ਮਦਯਾਜੀ ਮਾਨ ਮਸਕਰੂ ਃ ਮਾਮੇਵੈਸਸਜ਼ ਯੁਕਤੇਵ ਮਾਤਮਾਨੰ ਮਤ ਪਰਾਇਣ ਃ ॥ ੭ ॥

ਜਬ ਸਪਤ ਸ਼ਲੋਕੀ ਗੀਤਾ ਕਾ ਉਚਾਰ ਗੁਰੂ ਨਾਨਕ ਜੀ ਕੀਤਾ ਤਾਂ ਮਾਤਾਂ ਪਿਤਾ ਸੁਣਕਰ ਪ੍ਰਸੰਨ ਹੂਏ ਤੇ ਪਿਤਾ ਨੇ ਕਹਾ ਕਿ ਹੇ ਪੁਤ੍ਰ ਨਾਨਕ ਅਸਾਡੀ ਸਮਝ ਮੇਂ ਏਹ ਸਹੰਸਕ੍ਰਿਤ ਨਹੀਂ ਆਂਵਦੀ ਇਸਦਾ ਅਸਾਨੂੰ ਅਰਥ ਕਰਕੇ ਸੁਣਾਉ ਤਬ ਪ੍ਰਸੰਨ ਹੋਇਕੇ ਸ੍ਰੀ ਗੁਰੂ ਜੀ ਅਰਥ ਲਗੇ ਕਰਨੇ ਸ੍ਰੀ ਗੁਰੂ ਜੀ ਬੋਲੇ ਸੁਨੋ ਪਿਤਾ ਜੀ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਆਪਨੇ ਪਰਮ ਪਿਆਰੇ ਭਗਤ ਅਰਜਨ ਤਾਂਈਂ ਉਪਦੇਸ਼ ਕੀਆ ਹੈ ਹੇ ਅਰਜਨ ਓਅੰਕਾਰ ਜੋ ਪ੍ਰਿਥਮ ਅੱਖਰ ਬੇਦ ਮੇਂ ਹੈ ਅਰਪਣ ਵੀ ਉਸੀਕਾ ਨਾਮ ਹੈ ਸੈ ਓਅੰਕਾਰ ਵੁਹ ਜੋ ਪਰਮ ਪੁਰਖੋਤਮ ਜਿਸਕੋ ਪੂਰਨ ਬ੍ਰਹਮ ਕਹਿਤੇ ਹੈਂ ਤਿਸ ਕੇ ਸ੍ਵਾਸੋਂ ਕਾ ਸ਼ਬਦ ਹੈ ਸੋ ਬਾਣੀ ਰੂਪ ਹ੍ਵੈਕੇ ਪ੍ਰਿਥਮੇ ਬ੍ਰਹਮਾ ਜੀ ਕੇ ਰਿਦੇ ਮੇਂ ਪ੍ਰਵੇਸ਼ ਕੀਆ ਤੋ ਇਸੀ ਬਾਣੀ ਕੇ ਬਲ ਸੇ ਸੰਸਾਰ ਰਚਾ ਔਰ ਬੇਦ ਵੀ ਸੰਸਾਰ ੋਂ ਪ੍ਰਵਿਰਤ ਕੀਏ ਹੋਰ ਭਗਤੀ ਪਰਮੇਸ਼ਰ ਜੀ ਕਾ ਭਜਨ ਵੀ ਪ੍ਰਵਿਰਤ ਕੀਆ ਹੈ ਜੋ ਕੋਈ ਇਸ ਓਅੰਕਾਰ ਕਾ ਜਾਪ ਕਰੇਗਾ ਔਰ ਮੈਂ ਜੋ ਪਰਮ ਈਸ਼ਰ ਹੋਂ ਮੇਰਾ ਧਿਆਨ ਧਾਰੇਗਾ ਜਬ ਵੁਹ ਪ੍ਰਾਨੀ ਦੇਹ ਕਾ ਤਿਆਗ ਕਰੇਗਾ ਸੋ ਮੇਰੇ ਪਰਮਧਾਮ ਕੋ ਪ੍ਰਾਪਤ ਹੋਵੇਗਾ ਮੈਂ ਜੋ ਹਾਂ ਸੋ ਸਦਾ ਏਕ ਰਸ ਹੋਂ ਸੂਖਮ ਤੇ ਭੀ ਸੂਖਮ ਹਾਂ ਸਾਰੀ ਵਿਸ੍ਵ ਕਾ ਅਧਿਕਾਰੀ ਹੋਂ ਨਿਸਚਿੰਤ ਹੋਂ ਡਰ ਮੇਰਾ ਸਬਕੋ ਸਿਰ ਉਪਰ ਹੈ ਔਰ ਸਰਬ ਪ੍ਰਕਾਸ਼ ਮੇਰਾ ਹੀ ਹੈ ਕੋਟਿ ਸੂਰਜ ਕਾ ਚਾਂਦਨਾ ਮੇਰੇ ਪ੍ਰਕਾਸ਼

ਕੇ ਤੁੱਲ ਨਹੀਂ ਕਿਓਂ ਜੋ ਵੁਹ ਰਾਤ੍ਰੀ ਕੋ ਔਰ ਮੰਡਲੋਂ ਮੇਂ ਚਲਾ ਜਾਤਾ ਹੈ ਤੇ ਮੇਰਾ ਪ੍ਰਕਾਸ਼ ਜੁੱਗਾਂ ਦੇ ਆਦਿ ਜੁੱਗਾਂ ਦੇ ਅੰਤ ਭੀ ਔਰ ਮੱਧ ਭੀ ਏਕਰਸ ਹੈ ਕਾਹੇ ਤੇ ਜੋ ਅਗਿਆਨ ਰੂਪੀ ਅੰਧੇਰਾ ਸਪਰਸ਼ ਨਹੀਂ ਕਰ ਸਕਤਾ ਹੇ ਅਰਜਨ ਜੋ ਮੇਰੇ ਭਗਤ ਮੇਰੀ ਕਥਾ ਕੀਰਤਨ ਪ੍ਰੇਮ ਕਰਕੇ ਕਰਤੇ ਹੈਂ ਸੰਸਾਰ ਕੋ ਸੁਣਾਕੇ ਪਵਿੱਤ੍ਰ ਕਰਤੇ ਹੈਂ ਔਰ ਜੋ ਸੁਨਤੇ ਹੈਂ ਪ੍ਰਤੀਤ ਕੇ ਸਾਥ ਸੋ ਮੈਂ ਤਿਨਾਂ ਲੋਕਾਂ ਕੀ ਸਦਾ ਹੀ ਰੱਛਾ ਕਰਤਾ ਹੋਂ ਸੁਦਰਸ਼ਨ ਚੱਕ੍ਰ ਲੀਏ ਹੇ ਅਰਜਨ ਐਸਾ ਪੱਕਾ ਨਿਸਚਾ ਜੋ ਕੋਈ ਭਗਤ ਮੇਰਾ ਮੈਨੂੰ ਸਤਚਿਤ ਆਨੰਦ ਕੰਦ ਜਾਨਕੇ ਸਰਬ ਵਾਸ਼ਨਾ ਕੋ ਰੋਕ ਕੇ ਮੇਰਾ ਸਿਮਰਨ ਕਰਤੇ ਹੈਂ ਮੈਂ ਤਿਨਕੇ ਪੀਛੇ ਰੱਛਾ ਕਰਤਾ ਫਿਰਤਾ ਹੋਂ ਹੇ ਪਿਤਾ ਜੀ ਜਬ ਅਰਜਨ ਨੂੰ ਸ੍ਰੀ ਕ੍ਰਿਸ਼ਨ ਦੇਵ ਨੇ ਐਸਾ ਉਪਦੇਸ਼ ਕੀਆ ਤੋ ਅਰਜਨ ਕਾ ਭ੍ਰਮ ਮੋਹ ਦੂਰ ਹੋਗਿਆ ਤੋ ਐਸੇ ਗੁਰੁ ਨਾਨਕ ਜੀ ਮਾਤਾ ਪਿਤਾ ਕੋ ਗੀਤਾ ਸੁਣਾਈ ਮਾਤਾ ਪਿਤਾ ਬਡੇ ਪਰਸਿੰਨ ਹੂਏ ਫਿਰ ਮਾਯਾ ਪੜਗਈ ਆਖਨ ਲਗਾ ਚਲ ਪੁੱਤ੍ਰ ਪਾਂਧੇ ਪਾਸ ਸੋਲੈ ਗਿਆ ਤਾਂ ਪਾਂਧੇ ਆਖਿਆ ਨਾਨਕਾ ਤੂੰ ਕੱਲ ਨਹੀਂ ਆਯਾ ਹੁਣ ਤੂੰ ਪੱਟੀ ਲੈ ਤੈਨੂੰ ਪੈਂਤੀ ਲਿਖ ਦੇਨਾ ਹਾਂ ਤਾਂ ਬਾਬੇ ਜੀ ਨੇ ਆਸਾ ਰਾਗ ਵਿੱਚ ਸ਼ਬਦ ਉਚਾਰਿਆ ॥ ਆਸਾ ਮਹੱਲਾ ੧ ਪੱਟੀ ਲਿਖੀ

ਸਸੈ ਸੋਇ ਸ੍ਰਿਸ਼ਟਿ ਜਿਨ ਸਾਜੀ ਸਭਨਾ ਸਾਹਿਬ ਏਕ ਭਇਆ॥ਸੇਵਤ ਰਹੈ ਚਿਤ ਜਿਨਕਾ ਲਾਗਾ ਆਇਆ ਤਿਨਕਾ ਸਫਲ ਭਇਆ॥ ਮਨ ਕਾਹੇ ਭੂਲਹਿ ਮੂੜ੍ਹ ਮਨਾ॥ਜਬ ਲੇਖਾ ਦੇਵਹਿ ਬੀਰਾ ਤੌ ਪੜਿਆ ॥ ੧ ॥ ਤਾਂ ਸ੍ਰੀ ਗੁਰੂ ਜੀ ਬੋਲੇ ਸੋਈ ਕਰਤਾ ਹੈ ਜਿਸਨੇ ਸ੍ਰਿਸ਼ਟਿ ਸਾਜੀ ਹੈ ਸਭਨਾਂ ਦਾ ਸਾਹਿਬ ਇੱਕ ਹੈ ਜਿਨਾਂ ਇੱਕੋ ਸੇਵਿਆ ਹੈ ਆਯਾ ਤਿਨਾਂ ਕਾ ਸਫਲ ਹੈ ਹੋਰ ਜੇੜ੍ਹੇ ਪੜ੍ਹਨ ਵਾਲੇ ਹੈਨ ਤਿਨਾਂ ਸਭਨਾਂ ਧਰਮਰਾਇ ਦਾ ਲੇਖਾ ਦੇਣਾ ਹੈ ਏਹ ਮਨ ਭੁੱਲਾ ਹੋਯਾ ਮਾਨਸ ਜਨਮ ਖੋਂਵਦਾ ਹੈ॥ ਰਹਾਉ ॥ ਕਹਿੰਦੇ ਹੈਨ ਮਨ ਦਾ ਨਾਮ ਵਿੱਚ ਠਹਿਰਾਉ ਹੋਵੇ ਤਾਂ ਇਸਨੂੰ ਲੇਖਾ ਨਾ ਪਵੇ॥ ਈਵੜੀ ਆਦਿ ਪੁਰਖ ਹੈ ਦਾਤਾ ਆਪੇ ਸਾਚਾ ਸੋਈ॥ ਇਨਾ ਅਖਰਾ ਮੈ ਜੋ ਗੁਰਮੁਖਿ ਬੂਝੈ ਤਿਸੁ ਸਿਰ ਲੇਖ ਨ ਹੋਈ ॥ ੨ ॥

ਸ੍ਰੀ ਗੁਰੂ ਜੀ ਕਹਿਆ ਈਵੜੀ ਅਕਾਲਪੁਰਖ ਦੀ ਸ਼ਕਤਿ ਹੈ ਸਰਬਦਾ ਦਾਤਾ ਹੈ ਸੱਚਾ ਹੈ ਇਨਾਂ ਅੱਖਰਾਂ ਵਿੱਚ ਜੋ ਉਸਦੇ ਨਾਮ ਨੂੰ ਬੁੱਝਦੇ ਹੈਨ ਉਨਾਂ ਦੇ ਸਿਰ ਫੇਰ ਲੇਖ ਨਹੀਂ ਹੁੰਦਾ॥

ਊੜੈ ਉਪਮਾ ਤਾਕੀ ਕੀਜੈ ਜਾਕਾ ਅੰਤ ਨਾ ਪਾਇਆ॥ ਸੇਵਾ ਕਰਹਿ ਸੇਈ ਫਲ ਪਾਵਹਿ ਜਿਨੀ ਸਚੁ ਕਮਾਇਆ ॥ ੩ ॥ ਸ੍ਰੀ ਗੁਰੂ ਨਾਨਕ ਜੀ ਬੋਲੇ ਹੇ ਪੰਡਿਤ ਜੀ ਊੜਾ ਓਅੰਕਾਰ ਦਾ ਰੂਪ ਹੈ ਈਸ ਨੇ ਜੋ ਸ੍ਰਿਸ਼ਟਿ ਉਤਪਤ ਕੀਤੀ ਉਸਦਾ ਅੰਤ ਨਹੀਂ ਪਾਇਆ ਜਾਂਦਾ ਊੜਾ ਅੱਖਰ ਕਹਿੰਦਾ ਹੈ ਤਿਸਦੀ ਉਪਮਾ ਕਰੀਏ ਜਿਨਾਂ ਨੇ ਸਤਿਗੁਰਾਂ ਦੇ ਸ਼ਬਦ ਤੇ ਸੰਤਾਂ ਨੂੰ ਸੇਵਿਆ ਹੈ ਉਨਾਂ ਨੂੰ ਗਿਆਨ ਦਾ ਫਲ ਪ੍ਰਾਪਤਿ ਹੋਇਆ ਹੈ ਜਿਨਾਂ ਸੱਚੇ ਹੋਇਕੇ ਕਮਾਈ ਕੀਤੀ ਹੈ ਸੋਈ ਖ਼ੁਸ਼ੀ ਹੋਏ ਹੈਨ॥ ਙੰਙਾ ਙਿਆਨ ਬੁਝੈ ਜੇ ਕੋਈ ਪੜ੍ਹਿਆ ਪੰਡਿਤ ਸੋਈ॥ਸਰਬ ਜੀਆਂ ਮੈ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥ ੪ ॥ ਙੰਙੈ ਅੱਖਰ ਆਖਿਆ ਜੋ ਸੱਚੇ ਸ਼ਬਦ

ਨੂੰ ਵਿਚਾਰਦਾ ਹੈ ਤਾਂ ਪੜ੍ਹਿਆ ਭੀ ਸੋਈ ਅਤੇ ਪੰਡਿਤ ਭੀ ਸੋਈ ਹੈ ਸਰਬ ਜੀਆਂ ਵਿੱਚ ਇੱਕੋ ਜਾਤਾ ਹੈ ਜਿਸਨੇ ਤਾਂ ਉਸਦੀ ਹਉਮੈ ਮਿਟ ਜਾਂਦੀ ਹੈ॥ ਕੱਕਾ ਕੇਸ ਪੁੰਡਰ ਜਬ ਹੂਏ ਬਿਨ ਸਾਬੂਣੈ ਉਜਲਿਆ॥ ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥ ੫ ॥ ਕੱਕਾ ਆਖਦਾ ਹੈ ਕਲੰਕ ਰੂਪੀ ਕਾਲਖ ਨੂੰ ਮਲ ਮਲ ਧੋਵੇ ਤਉ ਭੀ ਉਜਲ ਨਹੀਂ ਹੋਂਦੇ ਜਿਸ ਸਮੇ ਚਿੱਟੇ ਕੇਸ ਆਂਵਦੇ ਹੈਨ ਸਾਬੂਣ ਤੇ ਬਿਨਾਂ ਉਜਲ ਹੋਜਾਂਦੇ ਹੈਨ ਪਹਿਲੇ ਥੋੜੇ ਜਿਹੇ ਕੇਸ ਕੰਨ ਉੱਤੇ ਚਿੱਟੇ ਆਂਵਦੇ ਹੈਨ ਮਾਨੋ ਜਮ ਰਾਜੇ ਦੇ ਹੇਰੂ ਹੈਨ ਓਹ ਮਨੁੱਖਾਂ ਦੇ ਕੰਨ ਵਿੱਚ ਆਖਦੇ ਹੈਨ ਜੈਸੀ ਖੇਤੀ ਪੱਕੀ ਹੋਈ ਚਿੱਟੀ ਹੋਜਾਂਦੀ ਹੈ ਤੈਸੇ ਅਬ ਤੇਰੀ ਜੁਆਨੀ ਬਿਤੀਤ ਹੋਗਈ ਹੈ ਹੁਣ ਤੂੰ ਨਾਮ ਜਪੇਂਗਾ ਸੰਤਾਂ ਦਾ ਸੰਗ ਕਰੇਂਗਾ ਤਾਂ ਤੇਰਾ ਮੁਖ ਉਜਲ ਹੋਵੇਗਾ ਪਿਛਲੇ ਪਾਪ ਤੇਰੇ ਧੋਤੇ ਜਾਵਨਗੇ ਅਤੇ ਜੇ ਹੁਣ ਭੀ ਤ੍ਰਿਸ਼ਨਾ ਕਰਦਾ ਰਹੇਂਗਾ ਤਾਂ ਜਮ ਤੈਨੂੰ ਸੰਗਲ ਪਾਇ ਕਰ ਲੈ ਜਾਵੇਗਾ ਅਤੇ ਫਿਰ ਏਸ ਵੇਲੇ ਨੂੰ ਪੱਛੋਤਾਵੇਂਗਾ॥ ਖਖੈ ਖੁੰਦਕਾਰ ਸਾਹੁ ਆਲਮ ਕਰਿ ਖਰੀਦ ਜਿਨ ਖਰਚ ਦੀਆ ॥ ਬੰਧਨ ਜਾਕੇ ਸਭ ਜਗ ਬਾਂਧਿਆ ਅਵਰੀ ਕਾ ਨਹੀਂ ਹੁਕਮ ਪਇਆ॥੬॥ ਖਖੇ ਅੱਖਰ ਕਹਿਆ ਸੰਪੂਰਨ ਸੰਸਾਰ ਦੇ ਮਾਲਕ ਸ੍ਰੀ ਵਾਹਿਗੁਰੂ ਹੈਨ ਜਿਨਾਂ ਨੇ ਨਾਮ ਰੂਪੀ ਧਨ ਦੇਕਰ ਸਾਰੇ ਜਗਤ ਨੂੰ ਮੁੱਲ ਲੀਤਾ ਹੈ ਜੋ ਪ੍ਰਾਣੀ ਤਿਨਾਂ ਸਤਿ ਗੁਰਾਂ ਦੇ ਗਿਆਨ ਦੇ ਬੰਧਨ ਵਿੱਚ ਬੰਧੇ ਹੈਨ ਤਿਨਾਂ ਨੂੰ ਧਰਮਰਾਇ ਦੇ ਬੰਧਨ ਨਾਹੀਂ ਪੌਂਦੇ ਉਨਾਂ ਦੇ ਉਪਰ ਹੋਰ ਕਿਸੇ ਦਾ ਹੁਕਮ ਨਾਹੀਂ ਪਉਂਦਾ ਸਤਿਗੁਰਾਂ ਦੇ ਪ੍ਰਤਾਪ ਕਰ ਨਿਰਭੈ ਰਹਿੰਦੇ ਹੈਨ ॥ ਗਗੈ ਗੋਇ ਗਾਇ ਜਿਨ ਛੋਡੀ ਗਲੀ ਗੋਬਿੰਦ ਗਰਬ ਭਇਆ॥ ਘੜਿ ਭਾਂਡੇ ਜਿਨ ਆਵੀ ਸਾਜੀ ਚਾੜਨ ਵਾਹੈ ਤਈ ਕੀਆ ॥ ਗੱਗਾ ਸ਼ਬਦ ਬੋਲਦਾ ਹੈ ਸ੍ਰੀ ਮਹਾਰਾਜ ਜੀ ਨੇ ਜਿਤਨੀ ਗੋ ਪ੍ਰਿਥਵੀ ਤੇ ਬ੍ਰਹਮੰਡ ਰਚੇ ਹੈਂ ਬਨਾਏ ਹੈਨ ਸੋ ਏਹ ਜੀਵ ਗੋਬਿੰਦ ਨਾਲ ਗਰਬ ਕਰਤਾ ਹੈ ਜਿਤਨੇ ਸ਼ਰੀਰ ਰੂਪੀ ਭਾਂਡੇ ਘੜੇ ਹੈਨ ਸੋ ਬ੍ਰਹਮੰਡ ਰੂਪੀ ਆਵੇ ਪਰ ਚ ਹੜੇ ਹੈਨ ਐਸਾ ਬ੍ਰਹਮਾ ਮਹਾਰਾਜ ਨੇ ਉਤਪਤਿ ਕੀਤਾ ਹੈ ॥ ਘਘੈ ਘਾਲ ਸੇਵਕ ਜੇ ਘਾਲੇ ਸਬਦ ਗੁਰੂ ਕੈ ਲਾਗ ਰਹੈ ॥ ਬੁਰਾ ਭਲਾ ਜੇ ਸਮਕਰ ਜਾਣੈ ਇਨ ਬਿਧ ਸਾਹਿਬ ਰਮਤ ਰਹੈ ॥ ੭ ॥ ਘੱਘਾ ਆਖਦਾ ਹੈ ਜਿਨਾਂ ਜੀਵਾਂ ਸਤਿ ਗੁਰਾਂ ਦੇ ਸ਼ਬਦ ਦਾ ਸਿਮਰਨ ਕੀਤਾ ਹੈ ਸੰਤੋਖੀ ਸੇਵਾ ਟਹਿਲ ਏਹ ਘਾਲ ਘਾਲੀ ਹੈ ਗੁਰਾਂ ਦੇ ਸ਼ਬਦ ਨਾਲ ਲਗ ਰਹੇ ਹੈਨ ਅਤੇ ਜਿਨਾਂ ਨੇ ਦੁਖ ਸੁਖ ਨੂੰ ਸਮਾਨ ਕਰ ਜਾਤਾ ਹੈ ਸੋ ਇਸ ਪ੍ਰਕਾਰ ਸਾਹਿਬ ਨੂੰ ਪ੍ਰਾਪਤਿ ਹੋਏ ਹੈਨ॥ ਚਚੈ ਚਾਰ ਵੇਦ ਜਿਨ ਸਾਜੇ ਚਾਰੇ ਖਾਣੀ ਚਾਰ ਜੁਗਾ॥ ਜੁਗ ਜੁਗ ਜੋਗੀ ਖਾਣੀ ਭੋਗੀ ਪੜਿਆ ਪੰਡਿਤ ਆਪ ਥੀਆ॥੮ ॥ ਚੱਚਾ ਆਖਦਾ ਹੈ ਉਸ ਅਕਾਲ ਪੁਰਖ ਨੇ ਜੀਵਾਂ ਦੀ ਵਿਚਾਰ ਵਾਸਤੇ ਚਾਰ ਵੇਦ ਸਾਜੇ ਹੈਨ ਚਾਰ ਖਾਣੀਂ ਚਾਰ ਜੁੱਗ ਬਣਾਏ ਹੈਨ ਅਤੇ ਸਭਨਾਂ ਜੁੱਗਾਂ ਵਿੱਚ ਨਿਆਰਾ ਭੀ ਹੈ ਸਭਨਾਂ ਖਾਣੀਆਂ ਵਿਚ ਓਹੋ ਭੋਗਦਾ ਹੈ ਅਤੇ ਪੰਡਿਤ ਹੋਕਰ ਸ੍ਰੀ ਵਾਹਿਗੁਰੂ ਜੀ ਦਾ ਉਪਦੇਸ਼ ਕਰਦਾ ਹੈ॥ ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮ ਹੋਆ॥ ਭਰਮ ਉਪਾਇ ਭੁਲਾਈਅਨ ਆਪੇ

ਤੇਰਾ ਕਰਮ ਹੋਇਆ ਤਿਨ ਗੁਰੂ ਮਿਲਿਆ ॥ ੧੦ ॥ ਛੱਛਾ ਆਖਦਾ ਹੈ ਉਸ ਵਾਹਿਗੁਰੂ ਦੀ ਮਾਇਆ ਦੀ ਜੋ ਛਾਇਆ ਹੈ ਸੋ ਸਾਰੇਜਗਤ ਤੇ ਵਰਤੀ ਹੈ ਮਹਾਰਾਜ ਕੀਆਗਿਆ ਕਰਕੇ ਭਰਮ ਉਤਪਤਿ ਹੋਇਆ ਹੈ ਭਰਮ ਨੂੰ ਉਤਪਤਿ ਕਰਕੇ ਜਗਤ ਨੂੰ ਭੁਲਾਇਆ ਹੈ ਜਿਸਨੂੰ ਈਸ਼੍ਵਰ ਦੀ ਕ੍ਰਿਪਾ ਹੋਈ ਹੈ ਤਿਸਨੂੰ ਸਤਿਗੁਰ ਮਿਲਿਆ ਹੈ ॥ ਜਜੈ ਜਾਨ ਮੰਗਤ ਜਨ ਜਾਚੈ ਲਖ ਚਉਰਾਸੀ ਭੀਖ ਭਵਿਆ ॥ ਏਕੋ ਲੇਵੈ ਏਕੋ ਦੇਵੈਅਵਰਨਾਦੂਜਾ ਮੈ ਸੁਣਿਆ ॥ ੧੧ ॥ ਜੱਜਾ ਸ਼ਬਦ ਬੋਲਦਾ ਹੈ ਜਿਤਨੇ ਦਾਨ ਜਾਚਕਜਾਚੇਹੈਂ ਚੌਰਾਸੀਲਖਜੋਨ ਵਿੱਚੋਂ ਅਸਾਡੀਰੱਖਯਾ ਕਰੋ ਏਕੋ ਤੁਹੀਹੈਂਪਰਮੇਸਰਬਿਨਾਂਦੇਵਣੇ ਲੈਂਣੇ ਵਾਲਾ ਹੋਰ ਦੂਸਰਾ ਕੋਈ ਨਹੀਂ ॥ ਝਝਾ ਝੂਰ ਮਰਹੁ ਕਿਉਂ ਪ੍ਰਾਨੀ ਜੋ ਕਛੁ ਦੇਣਾ ਸੋ ਦੇ ਰਹਿਆ ॥ ਦੇਦੇ ਵੇਖੇ ਹੁਕਮ ਚਲਾਏਜਿਉ ਜੀਆ ਕਾਰਿਜਕ ਪਇਆ ॥੧੨॥ ਝੱਝਾ ਆਖਦਾ ਹੈ ਹੇ ਬੰਦੇ ਤੂਪਛਤਾਵੇਂ ਕਯੋਂ ਹੋ ਜਿਸ ਵੇਲੇ ਮਹਾਰਾਜ ਤੁਸਾਨੂੰ ਉਤਪਤਿ ਕੀਤਾ ਹੈ ਜੋ ਕਿਛ ਤੁਹਾਡਾ ਰਿਜ਼ਕ ਹੈ ਸੋ ਤੁਸਾਡੇ ਮਸਤਕ ਤੇ ਲਿਖ ਦਿੱਤਾ ਹੈ ਵਾਹਿਗੁਰੂ ਦੇਂਦਾ ਭੀ ਹੈ ਅਤੇ ਵੇਖਦਾ ਭੀ ਹੈਅਤੇ ਆਪਣੇ ਹੁਕਮ ਵਿੱਚ ਚਲਾਂਵਦਾ ਹੈ ॥ ਙੰਙੈ ਨਦਰ ਕਰੇ ਜਾਂ ਦੇਖਾ ਦੂਜਾ ਕੋਈ ਨਾਹੀ ॥ ਏਕੋ ਰਵਿ ਰਹਿਆ ਸਭ ਥਾਂਈ ਏਕ ਵਸਿਆ ਮਨ ਮਾਹੀ ॥ ੧੩ ॥ ਙੰਙੈ ਕਹਿਆ ਜਦ ਮੈਂ ਧਿਆਨ ਕਰਦਾ ਹਾਂ ਬਿਨਾਂ ਉਸ ਪ੍ਰਮਾਤਮਾ ਦੇ ਦੂਜਾ ਕੋਈ ਨਹੀਂ ਇੱਕੋ ਵਾਹਿਗੁਰੂ ਸਭਨਾਂ ਥਾਵਾਂਵਿਚ ਰਵਿ ਰਹਿਆ ਹੈ ਸੋਈ ਪਰਮੇਸ਼ਰ ਸਾਡੇ ਵਿੱਚ ਵਸਦਾ ਹੈ ॥ ਟਟੈ ਟੰਚ ਕਰਹੁ ਕਿਆਪ੍ਰਾਨੀਘੜੀ ਕਿ ਮੁਹਤ ਕਿ ਉਠ ਚਲਣਾ ॥ ਜੂਐ ਜਨਮ ਨ ਹਾਰਹੁ ਅਪਣਾ ਭਾਜ ਪਰਹੁ ਤੁਮਹਰਿ ਸਰਣਾ ॥ ੧੪ ॥ ਟੈਂਕਾ ਆਖਦਾ ਹੈ ਹੇ ਜੀਵ ਤੂੰ ਕਪਟ ਝੂਠ ਨਾ ਬੋਲ ਤੇ ਨਾ ਛਲ ਕਰ ਘੜੀ ਦੋ ਘੜੀਆਂ ਨੂੰ ਪ੍ਰਾਣ ਤਯਾਗ ਜਾਣੇ ਹੈਨ ਤੁਸੀਝਗੜਿਆਂ ਤੇ ਵਾਦਾਂ ਵਿੱਚ ਜਨਮ ਬਾਦ ਨਾ ਗਵਾਵੋ ਕੂੜ ਕਪਟ ਨੂੰ ਛਡੱਦਿਓ ਸਾਧ ਸੰਗਤਿ ਦੀਅਤੇ ਜੋ ਗੁਰਾਂ ਦੀ ਸ਼ਰਨ ਹੈ ਤਿਸਨੂੰ ਪ੍ਰਾਪਤਿ ਹੋਵੇ ॥ ਠਠੈ ਠਾਢਿ ਵਰਤੀ ਅੰਤਰਿ ਹਰਿ ਚਰਨੀ ਜਿਸਕਾ ਚਿਤ ਲਾਗਾ ॥ ਚਿਤਿ ਲਾਗਾ ਸੇਈ ਜਨ ਨਿਸਤਰੇ ਤਉ ਪ੍ਰਸਾਦੀ ਸੁਖ ਪਾਇਆ ॥ ੧੫ ॥ ਠੱਠਾ ਅੱਖਰ ਕਹਿੰਦਾ ਹੈ ਜਿਨਾਂ ਦੇ ਰਿਦੇ ਸੁਧ ਆਈ ਹੈ ਤਿਨਾਂ ਦਾ ਮਨ ਗੁਰਾਂ ਦੇ ਸ਼ਬਦ ਵਿੱਚ ਲਗਾ ਹੈ ਇਕਾਗਰ ਮਨਕਰਕੇ ਗੁਰਾਂ ਦੇ ਸ਼ਬਦ ਨਾਲਲਗਦਾ ਹੈ ਤਿਨਾਂ ਦਾ ਨਿਸਤਾਰਾ ਹੁੰਦਾ ਹੈ ਅਤੇ ਸੁਖੀਭੀ ਸੇਈਹੁੰਦੇ ਹੈਨ ਨਹੀਂ ਤਾਂਜਨਮਦੇ ਮਰਦੇ ਹੈਨ ॥ਡਡੈ ਡੰਫ ਕਰਹੁ ਕਿਆ ਪ੍ਰਾਨੀ ਜੋ ਕੁਛ ਹੋਆ ਸੋ ਸਭਚਲਣਾ ॥ ਤਿਸਹਿ ਸਰੇਵਹੁ ਤਾਂਸੁਖ ਪਾਵਹੁ ਸਰਬ ਨਿਰੰਤਰ ਰਵਿ ਰਹਿਆ ॥ ੧੬ ॥ ਡੱਡੇ ਆਖਿਆ ਵਿਸਵਾਸ ਕਿਉਂ ਕਰਦੇ ਹੋ ਹੇ ਪ੍ਰਾਨੀਓਂ ਜੋ ਕੁਛ ਦ੍ਰਿਸ਼ਟਆਂਵਦਾਹੈ ਸਭਚਲਾਇ ਮਾਨ ਹੈ ਤਿਸ ਵਾਹਿਗੁਰੂ ਨੂੰ ਸੇਵੋ ਤਾਂ ਸੁਖ ਪਾਵੋ ਜੋ ਸਰਬ ਵਿਚ ਸੱਤਿਆ ਦੇ ਰਹਿਆ ਹੈ ॥ ਢਢੈ ਢਾਹਿ ਉਸਾਰੇ ਆਪੇ ਜਿਵ ਤਿਸ ਭਾਵੈ ਤਿਵੈ ਕਰੈ ॥ ਕਰਿ ਕਰਿ ਵੇਖੈ ਹੁਕਮ ਚਲਾਏ ਤਿਸ ਨਿਸ ਤਾਰੇ ਜਾ ਕਉ ਨਦਰਿ ਕਰੇ ॥ ੧੭ ॥ ਢੱਢਾ ਅੱਛਰ ਬੋਲਦਾ ਹੈ ਬਣੇ ਨੂੰ ਤੋੜਦਾ ਹੈ ਤੁੱਟੇ

ਨੂੰ ਬਣਾਉਂਦਾ ਹੈ ਪ੍ਰਮੇਸ਼ਰ ਸਰਬਤ ਨੂੰ ਉਸਾਰਦਾ ਹੈ ਜਿਉਂ ਤਿਸਦਾ ਭਾਣਾ ਹੈ ਤਿਵੇਂ ਕਰਦਾ ਹੈ ਅਪਣੇ ਹੁਕਮ ਵਿੱਚ ਚਲਾਂਵਦਾ ਹੈ ਤੇ ਵੇਖਦਾ ਹੈ ਜਿਸਨੂੰ ਕ੍ਰਿਪਾ ਦ੍ਰਿਸ਼ਟ ਕਰਕੇ ਗਜ਼ਾਨ ਦੇਂਦਾ ਹੈ ਤਿਸਨੂੰ ਨਿਸਤਾਰਦਾ ਹੈ॥ ਣਾਣੈ ਰਵਤ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ॥ ਆਪੇ ਆਪਿ ਮਿਲਾਇ ਕਰਤਾ ਪੁਨਰਪ ਜਨਮ ਨ ਹੋਈ॥ ੧੮॥ ਣਾਣਾ ਆਖਦਾ ਹੈ ਸੰਪੂਰਨ ਵਿਚ ਕਰਤਾਰ ਰਵਿਆ ਹੈ ਜੋ ਹਰੀ ਦੇ ਗੁਣਾਨਵਾਦ ਗਾਂਵਦਾ ਹੈ ਸੋ ਜਾਣਦਾ ਹੈ ਜਿਸਨੂੰ ਵਾਹਿਗੁਰੂ ਆਪੇ ਸਾਧ ਸੰਗਤਿ ਵਿਚ ਮਿਲਾਂਵਦਾ ਹੈ ਫੇਰ ਉਨਾਂ ਨੂੰ ਜਨਮ ਨਹੀਂ ਹੁੰਦਾ॥ ਤਤੈ ਤਾਰੂ ਭਉਜਲ ਹੋਇਆ ਤਾਕਾ ਅੰਤ ਨ ਪਾਇਆ॥ ਨਾ ਤਰਨੀ ਨਾ ਤੁਲਹਾ ਹਮ ਬੂਡਸ ਤਾਰ ਲੇਹੁ ਤਾਰਨ ਰਾਇਆ॥ ੧੯॥ ਤੱਤਾ ਅੱਛਰ ਆਖਦਾ ਹੈ ਅਗਜ਼ਾਨ ਰੂਪੀ ਸੰਸਾਰ ਬਡਾ ਅਥਾਹ ਹੈ ਤਿਸਦਾ ਅੰਤ ਨਹੀਂ ਪਾਯਾ ਜਾਂਦਾ ਨਾ ਕੋਈ ਬੇੜੀ ਹੈ ਨਾ ਤੁਲਹਾ ਹੈ ਬਿਨਾਂ ਸਾਧ ਸੰਗਤ ਸਾਰਾ ਜਗਤ ਡੁਬਦਾ ਹੈ ਜਿਸਨੂੰ ਤਾਰਨਾ ਹੁੰਦਾ ਹੈ ਸਾਧ ਸੰਗਤ ਨੂੰ ਮਿਲਾਇਕੇ ਤਾਰ ਲੈਂਦਾ ਹੈ॥ ਥਥੈ ਥਾਨ ਥਨੰਤਰ ਸੋਈ ਜਾਕਾ ਕੀਆ ਸਭ ਹੋਇਆ॥ ਕਿਆ ਭਰਮ ਕਿਆ ਮਾਇਆ ਕਹੀਐ ਜੋ ਤਿਸ ਭਾਵੈ ਸੋਈ ਭਲਾ॥ ੨੦॥ ਥੱਥਾ ਬੋਲਦਾ ਹੈ ਥਾਨ ਥਨੰਤਰ ਪੁਰੀਆਂ ਲੋਆਂ ਵਿਚ ਪਰਮੇਸ਼ਰ ਜੀ ਵਿਆਪਿਆ ਹੋਯਾ ਹੈ ਜਿਸਦਾ ਕੀਤਾ ਸਭ ਹੋਂਦਾ ਹੈ ਮਾਇਆ ਦਾ ਭਰਮ ਜੋ ਹੈ ਸਭ ਝੂਠ ਹੈ ਜੋ ਸ੍ਰੀ ਵਾਹਿਗੁਰੂ ਜੀ ਦਾ ਭਾਣਾ ਹੈ ਸੋਈ ਭਲਾ ਹੈ॥ ਦਦੈ ਦੋਸ ਨ ਦੇਊ ਕਿਸੈ ਦੋਸ ਕਰੰਮਾ ਆਪਣਿਆ॥ ਜੋ ਮੈ ਕੀਆ ਸੋ ਮੈਂ ਪਾਇਆ ਦੋਸ ਨ ਦੀਜੈ ਅਵਰ ਜਨਾ॥ ੨੧॥ ਦੱਦਾ ਆਖਦਾ ਹੈ ਜੋ ਕਿਸੇ ਜੀਵ ਨੂੰ ਦੋਸ਼ ਕਿਆ ਦੇਵੀਏ ਜੋ ਜੋ ਕਰਮ ਲਿਖੇ ਹੋਏ ਹੈਨ ਸੋ ਸੋ ਭੋਗਦਾ ਹੈ ਹੋਰ ਸਰਬ ਜੀਵ ਜੋ ਹੈਨ ਸੋ ਜੰਤ੍ਰ ਹੈਨ ਵਾਹਿਗੁਰੂ ਵਜੰਤ੍ਰੀ ਹੈ ਜਿਉਂ ਜਿਉਂ ਵਜਾਵਦਾ ਹੈ ਤਿਉਂ ਤਿਉਂ ਵਜਦੇ ਹੈਨ॥ ਧਧੈ ਧਾਰ ਕਲਾ ਜਿਨ ਛੋਡੀ ਹਰਿ ਚੀਜੀ ਜਿਨ ਰੰਗ ਕੀਆ॥ ਤਿਸਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮ ਪਇਆ॥ ੨੨॥ ਧੱਧਾ ਆਖਦਾ ਹੈ ਅਕਾਲ ਪੁਰਖ ਪ੍ਰਿਥਵੀ ਅਰ ਅਕਾਸ਼ ਦੀ ਕਲਾ ਧਾਰ ਛੱਡੀ ਹੈ ਸਭ ਜੀਆ ਜੰਤ ਦੇ ਰੰਗ ਕੀਤੇ ਹੈਸੁ ਜੇਹੇ ਜੇਹੇ ਕਰਮ ਹੈਨ ਤੇਹਾ ਵਾਹਿਗੁਰੂ ਦੇ ਛੋਡਿਆ ਹੈ॥ ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮਲਿਆ॥ ਗਲੀ ਹਉ ਸੋਹਾਗਣਿ ਭੈਣੇ ਕੰਤ ਨ ਕਬਹੂ ਮੈ ਮਿਲਿਆ॥ ੨੩॥ ਨੰਨੇ ਕਹਿਆ ਜੋ ਖ਼ਾਂਵਦ ਸੱਚਾ ਸਾਹਿਬ ਗੁਰੂ ਹੈ ਸੋ ਸਰਬੱਤ ਦਾ ਸੁਆਮੀ ਹੈ ਸਰਬ ਵਿਖੇ ਭੋਗਾਂ ਨੂੰ ਭੋਗਦਾ ਹੈ ਸਰਬਦਾ ਦ੍ਰਿਸ਼ਟਾ ਹੈ ਉਸਨੂੰ ਕੋਈ ਨਹੀਂ ਦੇਖ ਸਕਦਾ ਓਹ ਸਰਬ ਕਉ ਦੇਖਦਾ ਹੈ॥ ਪਪੈ ਪਾਤਿਸਾਹੁ ਪਰਮੇਸੁਰ ਵੇਖਣ ਕਉ ਪਰਪੰਚ ਕੀਆ॥ ਦੇਖੈ ਬੂਝੈ ਸਭ ਕਿਛ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥ ੨੪॥ ਪੱਪੇ ਕਹਿਆ ਹੈ ਮਾਲਿਕ ਸਰਬੱਤ ਦਾ ਓਹ ਜਗਦੀਸ ਹੈ ਜਗਤ ਨੂੰ ਦੇਖਣ ਵਾਸਤੇ ਲੀਲ੍ਹਾ ਰਚੀ ਹੈ ਸਰਬ ਕਉ ਦੇਂਦਾ ਭੀ ਓਹੀ ਹੈ ਅਰ ਸਰਬੱਤ੍ਰ ਵਿਖੇ ਰਵਿਆ ਭੀ ਓਹੀ ਹੈ॥ ਫਫੈ ਫਾਹੀ ਸਭ ਜਗੁ ਫਾਥਾ ਜਮ ਕੈ ਸੰਗਲਿ ਬੰਧਿ ਲਇਆ॥ ਗੁਰ ਪਰਸਾਦੀ ਸੇ ਜਨ ਉਬਰੇ ਜੋ ਹਰਿ ਸਰਣਾਗਤ ਭਜ ਪਇਆ॥ ੨੫॥

ਫਫਾ ਆਖਦਾ ਹੈ ਸੰਪੂਰਨ ਸੰਸਾਰ ਇਸ ਮਾਇਆ ਕੀ ਜਾਲ ਮੇ ਫਾਥਾ ਹੂਆ ਹੈ ਜਮ ਕੇ ਸੰਗਲ ਸਾਥ ਬੰਧੇ ਹੈਂ ਗੁਰਾਂ ਦੀ ਕ੍ਰਿਪਾ ਤੇ ਸੰਸਿਆਂ ਤੋਂ ਛੁਟੇ ਹੈਂ ਜੇਹੜੇ ਸਾਧ ਸੰਗਤ ਦੀ ਸ਼ਰਨ ਪਏ ਹੈਂ ॥ ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥ ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥ ੨੬ ॥ ਬੱਬਾ ਅੱਖਰ ਆਖਦਾ ਹੈ ਉਸ ਈਸ਼ੁਰ ਨੇ ਮਾਂਇਆ ਨੂੰ ਪਰੇਰ ਕਰਕੇ ਚਾਰ ਜੁੱਗ ਚੌਪੜ ਕੀਤੇ ਹੈਨ ਅਤੇ ਚੌਰਾਸੀ ਲੱਖ ਜੂਨ ਖ਼ਾਨੇ ਕੀਤੇ ਹੈਨ ਅਤੇ ਆਪ ਬਾਜੀ ਖੇਲਣ ਲਗਾ ਹੈ ਜੇਹੜੀਆਂ ਗੋਟਾਂ ਪੱਕੀਆਂ ਘਰ ਆਂਵਦੀਆਂ ਹੈਨ ਉਨਾਂ ਦਾ ਸਿਰ ਨੀਵਾਂ ਹੁੰਦਾ ਹੈ ਜੇਹੜੀਆਂ ਕੱਚੀਆਂ ਹੁੰਦੀਆਂ ਹੈਨ ਉਨਾਂ ਦਾ ਸਿਰ ਉੱਚਾ ਹੋਂਦਾ ਹੈ ਤੈਸੇ ਗੁਰਮੁਖ ਦਾ ਮਨ ਨੀਵਾਂ ਕਰਕੇ ਜਨਮ ਮਰਨ ਉਨਾਂ ਦਾ ਕੱਟਿਆ ਹੈ ॥ ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ ਕਉ ਭਉ ਪਇਆ ॥ ਮਨਮੁਖਿ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥ ੨੭ ॥ ਭੱਬਾ ਆਖਦਾ ਹੈ ਜੋ ਸਤਿਗੁਰਾਂ ਦੇ ਸ਼ਬਦ ਕੋ ਲਭਤਾ ਹੈ ਸੋ ਨਾਮ ਅਰ ਗਜ਼ਾਨ ਰੂਪੀ ਫਲ ਕੋ ਪ੍ਰਾਪਤ ਹੁੰਦਾ ਹੈ ਸੋ ਸੰਸਾਰ ਕੋ ਗੋਪਦ ਵਤ ਤਰ ਜਾਤਾ ਹੈ ਜੋ ਗੁਰਾਂ ਕੇ ਬਚਨ ਨਹੀਂ ਮੰਨਦੇ ਮਨ ਕਾ ਕਹਜ਼ਾ ਕਰਤੇ ਹੈਂ ਸੋ ਚਉਰਾਸੀ ਲੱਖ ਜੂਨ ਮੇਂ ਭ੍ਰਮਤੇ ਹੈਂ ॥ ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥ ੨੮ ॥ ਮੰਮਾ ਆਖਦਾ ਹੈ ਰਿਦੇ ਕੋ ਸ਼ੁੱਧ ਕਰਕੇ ਧਾਰਤਾ ਹੈ ਸੋਈ ਮਧਸੂਦਨ ਰੂਪ ਹੋਇ ਜਾਂਦਾ ਹੈ ਮਾਯਾ ਕਾ ਮੋਹ ਅਸਚਰਜ ਹੈ ਜੋ ਪ੍ਰਾਣਾਂ ਲਗ ਚਿਤ ਨਹੀਂ ਕਰਦਾ ਸੋ ਪੱਛੋਤਾਂਵਦਾ ਹੈ ॥ ਯਯੈ ਜਨਮੁ ਨ ਹੋਵੀ ਕਦਹੀ ਜੇ ਕਰਿ ਸਚੁ ਪਛਾਣੈ ॥ ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ ॥ ੨੯ ॥ ਯੱਯਾ ਆਖਦਾ ਹੈ ਜੋ ਸਤਿਗੁਰਾਂ ਦੇ ਉਪਦੇਸ਼ ਸੱਚੇ ਸਮਝਕਰ ਕਮਾਂਵਦੇ ਹੈਨ ਸੋ ਫੇਰ ਜਨਮ ਨਹੀਂ ਆਂਵਦੇ ਸਤਿਗੁਰਾਂ ਦੇ ਮੁਖ ਦਾ ਕਹਿਆ ਗੁਰਮੁਖ ਪਛਾਣਦੇ ਹੈਨ ਵਾਹਿਗੁਰੂ ਸਾਰੇ ਇਕ ਰਵਿਆ ਹੋਇਆ ਜਾਣਕੇ ਵੈਰ ਵਿਰੋਧ ਸਭ ਛੱਡ ਦਿੰਦੇ ਹੈਨ ॥ ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥ ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਇਆ ਤਿਨਿ ਨਾਮੁ ਲਇਆ ॥ ੩੦ ॥ ਰਾਰਾ ਆਖਦਾ ਹੈ ਜੋ ਸਪੂਰਨ ਜੀਵ ਚਰਾਚਰ ਹੈਨ ਤਿਨ ਕੇ ਵਿਖੇ ਰਾਮ ਰਵਿਆ ਹੂਆ ਹੈ ਜੈਸੇ ਸਾਰੀ ਪ੍ਰਿਥਵੀ ਮੇਂ ਜਲ ਰਵਿਆ ਹੂਆ ਹੈ ਜਹਾਂ ਕੂਪ ਖੋਦੀਤਾ ਹੈ ਤਹਾਂ ਹੀ ਜਲ ਪ੍ਰਕਾਸ਼ਤਾ ਹੈ ਤੈਸੇ ਹੀ ਗੁਰਮੁਖਾਂ ਕੀ ਸੰਗਤ ਕਰਨੇ ਤੇ ਸ਼ਾਂਤ ਆਵਤੀ ਹੈ ਜੋ ਨਾਮ ਜਪਤੇ ਹੈਂ ॥ ਲਲੈ ਲਾਇ ਧੰਧੈ ਜਿਨ ਛੋਡੀ ਮੀਠਾ ਮਾਇਆ ਮੋਹੁ ਕੀਆ ॥ ਖਾਣਾ ਪੀਣਾ ਸਮ ਕਰਿ ਸਹਿਣਾ ਭਾਣੈ ਤਾ ਕੈ ਹੁਕਮੁ ਪਇਆ ॥ ੩੧ ॥ ਲੱਲੇ ਅੱਖਰ ਆਖਿਆ ਸੰਪੂਰਨ ਸੰਸਾਰ ਨੂੰ ਈਸ਼ਰ ਨੇ ਧੰਧੇ ਲਾਇ ਛੱਡਿਆ ਹੈ ਮਾਯਾ ਕਾ ਮੋਹ ਮੀਠਾ ਲਾਇ ਦਿੱਤਾ ਹੈ ਖਾਂਦਾ ਹੈ ਪੀਂਦਾ ਹੈ ਹਸਦਾ ਹੈ ਸੌਂਵਦਾ ਹੈ ਪਰਮੇਸ਼ਰ ਦਾ ਨਾਮ ਭੁੱਲ ਗਿਆ ਹੈ ॥ ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ ॥ ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ

ਰਹਿਆ॥ ੩੨ ॥ ਵੱਵਾ ਆਖਦਾ ਹੈ ਵਾਸ਼ਨਾ ਕੋ ਰੋਕਕੇ ਜਿੱਤੇ ਇੰਦ੍ਰੇ ਜਿਸਨੇ ਜਗਤ ਕਉ ਕਉਤਕ ਦੇਖਣੇ ਵਾਸਤੇ ਸਤਿਗੁਰਾਂ ਦਾ ਰੂਪ ਧਾਰਿਆ ਹੈ ਸਰਬ ਜੀਆਂ ਮੇਂ ਸੱਤਾ ਦੇਇ ਕਰਕੇ ਦੇਖਦਾ ਹੈ ਜੋ ਉਸਕਾ ਹੁਕਮ ਸੱਤ ਕਰ ਮਾਨਤੇ ਹੈਂ ਸੋਈ ਗੁਰਮੁਖ ਪੁਰਸ਼ ਹੈਨ॥ ੜਾੜੇ ਰਾੜ ਕਰਹਿ ਕਿਆ ਪ੍ਰਾਨੀ ਤਿਸਹਿ ਧਿਆਵਹੁ ਜਿ ਅਮਰ ਹੁਇਆ॥ ਤਿਸਹਿ ਧਿਆਵਹੁ ਸਚ ਸਮਾਵਹੁ ਓਸ ਵਿਟਹੁ ਕੁਰਬਾਨ ਕੀਆ॥ ੩੩ ॥ ੜਾੜਾ ਬਚਨ ਬੋਲਤਾ ਹੈ ਹੇ ਜੀਵ ਅੜਬੰਗ ਝੱਖੜ ਝਗੜੇ ਕਜੋਂ ਕਰਤੇ ਹੈ ਜੋ ਕਿਛ ਮਹਾਰਾਜ ਦਾ ਹੁਕਮ ਹੈ ਸੋ ਮੰਨੋਂ ਜੋ ਮਹਾਰਾਜ ਦਾ ਹੁਕਮ ਮੰਨਦਾ ਹੈ ਤਿਸਤੇ ਕੁਰਬਾਨ ਹੋਤੇ ਹੈਂ॥ ਹਾਹੈ ਹੋਰ ਨ ਕੋਈ ਦਾਤਾ ਜੀਅ ਉਪਾਇ ਜਿਨ ਰਿਜ਼ਕੁ ਦੀਆ॥ ਹਰਿ ਨਾਮੁ ਧਿਆਵਹੁ ਹਰਿ ਨਾਮੁ ਸਮਾਵਹੁ ਅਨਦਿਨ ਲਾਹਾ ਹਰਿ ਨਾਮੁ ਲੀਆ॥ ੩੪ ॥ ਹਾਹੇ ਸ਼ਬਦ ਆਖਿਆ ਜੋ ਪ੍ਰਮੇਸ਼ਰ ਨੇ ਜੰਤ ਉਤਪਤ ਕੀਤੇ ਹੈਂ ਸੋ ਸਭਨਾਂ ਕੇ ਰਿਜ਼ਕ ਕਾ ਦਾਤਾ ਹੈ ਜੋ ਸਤਿਗੁਰਾਂ ਨੇ ਸ਼ਬਦ ਉਚਾਰਿਆ ਹੈ ਸੋ ਗਿਆਨ ਕੇ ਦਾਤਾ ਹੈਂ ਈਸ਼੍ਵਰ ਅਰ ਗੁਰਾਂ ਬਿਨਾਂ ਹੋਰ ਦਾਤਾ ਕੋਈ ਨਾਹੀਂ ਜੋ ਸਭਨਾਂ ਜੀਆਂ ਕਉ ਕਰਮ ਦੇ ਅਨੁ-ਸਾਰ ਰਿਜ਼ਕ ਪਹੁੰਚਾਂਵਦਾ ਹੈ ਅਰ ਪਾਲਦਾ ਹੈ ਤਿਸ ਸੇ ਬਿਨਾਂ ਹੋਰ ਕੋਈ ਨਹੀਂ॥ ਆਇੜੈ ਆਪਿ ਕਰੇ ਜਿਨ ਛੋਡੀ ਜੋ ਕਿਛ ਕਰਣਾ ਸੁ ਕਰਿ ਰਹਿਆ॥ ਕਰੇ ਕਰਾਇ ਸਭ ਕਿਛੁ ਆਪੇ ਨਾਨਕ ਸਾਇਰ ਇਵ ਕਹਿਆ॥੩੫॥ ਐੜਾ ਆਖਦਾ ਹੈ ਜਿਸ ਅਕਾਲ ਪੁਰਖ ਨੇ ਆਦਿ ਤੇ ਰਚ ਛੱਡੀ ਹੈ ਸੰਪੂਰਨ ਜੋ ਕਿਛ ਵਾਹਿਗੁਰੂ ਨੇ ਕਰਨਾ ਸੀ ਸੋ ਕਰ ਰਹਿਆ ਹੈ ਅਰ ਜੋ ਕਿਛ ਹੋਰ ਕਰੇ ਸੋ ਭੀ ਕਰਨੇ ਕੋ ਸਾਮਰੱਥ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਮੈਂ ਤਿਸਕਾ ਸਾਇਰ ਹੋ ਕਵੀਸ਼ਰ ਹੋਂ ਹੇ ਪੰਡਿਤ ਜੀ ਮੈਂ ਤੁਝਕੋ ਮਹਾਰਾਜ ਦੀ ਮਹਿਮਾਂ ਕਾ ਵਖਿਆਨ ਕੀਤਾ ਹੈ ਤੂੰ ਮਹਾਰਾਜ ਕਾ ਧਿਆਨ ਕਰ ਅਰ ਧੰਧੇ ਕੀ ਵਿੱਦਿਆ ਕੋ ਤਿਆਗ ਇਹੀ ਜੋ ਵਿੱਦਿਆ ਲੋਕੋਂ ਕੋ ਉਪਦੇਸ਼ ਦੇ ਵਾਸਤੇ ਸਿਖਾਈ ਦੀ ਹੈ ਸੋਈ ਬੰਧਨ ਕਾ ਮੂਲ ਹੈ ਤੇ ਆਪਣੇ ਕਮਾਵਣੇ ਵਾਸਤੇ ਸਿੱਖੀਦੀ ਹੈ ਸੋਈ ਬੰਧਨੋਂ ਕੋ ਖੋਲ੍ਹਣੇ ਵਾਲੀ ਹੈ॥ ਜਬ ਏਹ ਬਚਨ ਬਾਬੇ ਨੇ ਕਹੇ ਤਬ ਪੰਡਿਤ ਨੇ ਕਹਿਆ ਹੇ ਕਾਲੂ ਚਾਰੋਂ ਵੇਦੋਂ ਕੀ ਵਿੱਦਿਆ ਜਗਤ ਮਹਿ ਗੁਪਤ ਹੋਇ ਰਹੀ ਸੀ ਤੇਰਾ ਪੁੱਤ੍ਰ ਚਾਰਹੁੰ ਵੇਦਹੁੰ ਕੇ ਪ੍ਰਕਾਸ਼ ਕਰਨ ਵਾਸਤੇ ਪ੍ਰਗਟ ਹੋਯਾ ਹੈ ਜਾਂ ਬਾਬਾ ਜੀ ਅੰਦਰ ਬੈਠੇ ਤਾਂ ਕਈ ਦਿਨ ਅੰਦਰ ਹੀ ਸਮਾਧ ਲਗੀ ਰਹੇ ਜਾਂ ਨਦੀ ਤੇ ਬਾਹਿਰ ਜਾ ਬੈਠੇ ਤਾਂ ਉਹਾਂ ਹੀ ਸਮਾਧ ਲਗੀ ਰਹੇ ਜਹਾਂ ਬੈਠੇ ਤਹਾਂ ਹੀ ਚਰਚਾ ਕਰਦਿਆਂ ਕਈ ਦਿਨ ਬੀਤ ਜਾਵੈਂ ਕਾਲੂ ਪ੍ਰਸ਼ਾਦ ਲੇਕਰ ਪਿੱਛੇ ਪਿੱਛੇ ਫਿਰਦਾ ਰਹੇ ਬਾਬਾ ਜੀ ਸੰਤਾ ਸਾਧਾਂ ਨੂੰ ਖਵਾਇ ਦੇਵੈ॥ ਸਾਖੀ ਪੂਰੀ ਹੋਈ

## ਆਗੇ ਸਾਖੀ ਮੁੱਲਾਂ ਨਾਲ ਹੋਈ

ਜੋ ਕੋਈ ਪ੍ਰਮੇਸ਼ਰ ਜੀ ਕੇ ਮਿਲਨੇ ਕੀ ਚਰਚਾ ਕਰੇ ਤਾਂ ਗੁਰੂ ਨਾਨਕ ਜੀ ਬੜੇ ਰਾਜ਼ੀ ਹੋਵਨ ਤਾਂ ਕਾਲੂ ਗੁਰੂ ਨਾਨਕ ਜੀ ਦੀ ਚਾਲੀ ਦੇਖਕੇ ਬੜਾ ਚਿਤ ਵਿੱਚ ਚਿੰਤਾਵਾਨ ਰਹੇ ਤਾਂ ਰਾਇਬੁਲਾਰ ਨੇ ਸੁਨਿਆਂ ਜੋ ਨਾਨਕ ਜੀ ਤਾਂ ਉਦਾਸ ਹੀ ਰਹਿੰਦੇ ਹੈਨ ਤੋ ਪੁੱਤ੍ਰ ਦੀ ਚਿੰਤਾ ਕਰਕੇ ਕਾਲੂ ਭੀ

ਦੁਖੀ ਰਹਿੰਦਾ ਹੈ ਤਾਂ ਰਾਇ ਬੁਲਾਰ ਨੇ ਕਾਲੂ ਨੂੰ ਸਦਵਾਇਕੇ ਆਖਿਆ ਹੇ ਕਾਲੂ ਤੂੰ ਚਿੰਤਾ ਨਾ ਕਰ ਤੂੰ ਪੁੱਤ੍ਰ ਨੂੰ ਮੁੱਲਾਂ ਦੇ ਪਾਸ ਫ਼ਾਰਸੀ ਪੜ੍ਹਨਾ ਪਾਓ ਜੇ ਫ਼ਾਰਸੀ ਪੜ੍ਹਥਾ ਤੇ ਆਪੇ ਹੀ ਅਕਲ-ਮੰਦ ਹੋਜਾਵੇਗਾ ਤੇ ਮੈਂ ਭੀ ਮੁੱਲਾਂ ਨੂੰ ਫ਼ਰਮਾਇਸ਼ ਪਾਵਾਂਗਾ ਤੇ ਅਗਲੇ ਦਿਨ ਕਾਲੂ ਗੁਰੂਜੀ ਨੂੰ ਲੈਕੇ ਮੁੱਲਾਂ ਦੇ ਪਾਸ ਗਿਯਾ ਤੇ ਸਲਾਮ ਆਖਕੇ ਗੁਰੂ ਨਾਨਕ ਜੀ ਨੂੰ ਸਪੁਰਦ ਕਰ ਦਿੱਤਾ ਅਤੇ ਕਾਲੂ ਨੇ ਮੁੱਲਾਂ ਨੂੰ ਆਖਿਯਾ ਜੀ ਮੇਰੇ ਪੁੱਤ੍ਰ ਨੂੰ ਤੁਸੀ ਆਪ ਫ਼ਾਰਸੀ ਇਲਮ ਪੜ੍ਹਾਵੋ ਤੇ ਮੇਰੇ ਪਰ ਆਪਦੀ ਮਿਹਰਬਾਨੀ ਹੋਵੇਗੀ ਤੇ ਮੁੱਲਾਂ ਨੇ ਆਖਿਆ ਕਾਲੂ ਮਹਿਤਾ ਮੈਂ ਆਪਨਾ ਬੇਟਾ ਜਾਨਕੇ ਤੇਰੇ ਪੁੱਤ੍ਰ ਨੂੰ ਪੜ੍ਹਾਵਾਂਗਾ ਤੇ ਇਕ ਰੁਪਯਾ ਨਜ਼ਰ ਰੱਖਯਾ ਤੇ ਮੁੱਲਾਂ ਨੇ ਤਖ਼ਤੀ ਗੁਰੂ ਜੀ ਨੂੰ ਦਿੱਤੀ ਤੇ ਅਲਫ਼ ਥੀਂ ਯੇ ਤਕ ਹਰਫ਼ ਫ਼ਾਰਸੀ ਦੇ ਲਿਖ ਦਿੱਤੇ ਤਾਂ ਲੱਗਾ ਪੜ੍ਹਾਵਣ ਤਾਂ ਸ੍ਰੀ ਗੁਰੂ ਨਾਨਕ ਅੰਤਰਜਾਮੀ ਜਿਨਕੇ ਰਿਦੇ ਸੇ ਚਾਰੋਂ ਵੇਦ ਔਰ ਸਭ ਕਤੇਬਾਂ ਕੁਰਾਂਨ ਥੀਂ ਆਦਿ ਲੈਕੇ ਉਤਪਤ ਹੂਏ ਹੈਨ ਸੋ ਚੁੱਪ ਕਰਕੇ ਬੈਠ ਰਹੇ ਔਰ ਤਖ਼ਤੀ ਤੇ ਕਾਇਦਾ ਲੈਕੇ ਆਪਨੇ ਅੱਗੇ ਰੱਖ ਛੱਡਿਆ ਜਦੋਂ ਮੁੱਲਾਂ ਦਾ ਧਯਾਨ ਉਸ ਪਾਸੇ ਹੋਯਾ ਤਾਂ ਹੋਰ ਲੜਕੇ ਆਪੋ ਅਪਨੇ ਮਸਲੇ ਕਿਤਾਬਾਂ ਪੜ੍ਹਦੇ ਹੈਨ ਤਾਂ ਗੁਰੂ ਨਾਨਕ ਜੀ ਪਰਮੇਸ਼ਰ ਧਯਾਨ ਵਿੱਚ ਚੁੱਪ ਕਰਕੇ ਬੈਠੇ ਹੋਏ ਹੈਨ ਤਾਂ ਮੁੱਲਾਂ ਨੇ ਆਖਿਆ ਅਰੇ ਨਾਨਕ ਤੂੰ ਤਖ਼ਤੀ ਕਿਉਂ ਨਹੀਂ ਪੜ੍ਹਤਾ ਸਬਕ ਯਾਦ ਕਰਕੇ ਕਿਆ ਸੁਨਾਵੇਂਗਾ ਤਾਂ ਗੁਰੂ ਜੀ ਬੋਲੇ ਹੇ ਮੁੱਲਾਂ ਜੀ ਮੈਂ ਕੀ ਪੜ੍ਹਾਂ ਮੈਨੂੰ ਤੁਸੀ ਕੀ ਪੜ੍ਹਾਉਂਦੇ ਹੋ ਤਾਂ ਮੁੱਲਾਂ ਨੇ ਕਹ ਤੈਨੂੰ ਅਲਫ਼ ਥੀਂ ਲੈਕੇ ਯੇ ਤਕ ਸਾਰੇ ਹਰਫ਼ ਲਿਖ ਦਿੱਤੇ ਹੈਨ ਤੂੰ ਪੜ੍ਹ ਫੇਰ ਹੋਰ ਕਿਤਾਬ ਪੜ੍ਹਾਵਾਂਗਾ ਤਾਂ ਗੁਰੂ ਜੀ ਆਖਿਆ ਮੁੱਲਾਂ ਜੀ ਏਹ ਹਰਫ਼ ਕਿਸ ਕੰਮ ਆਵਨਗੇ ਤਾਂ ਮੁੱਲਾਂ ਨੇ ਕਹਾ ਨਾਨਕ ਏਹ ਪੜ੍ਹਿਆਂ ਅਕਲ ਆਉਂਦੀ ਹੈ ਤਾਂ ਗੁਰੂ ਨਾਨਕ ਜੀ ਨੇ ਉਸੀ ਅਲਫ਼ ਥੀਂ ਯੇ ਤਕ ਜੋ ਹਰਫ਼ ਹੈਸਨ ਸਭ ਕੇ ਖ਼ੁਦਾ ਪ੍ਰਸਤੀ ਦੇ ਮਾਇਨੇ ਕਰਕੇ ਮੁੱਲਾਂ ਨੂੰ ਸੁਨਾਏ ਤਾਂ ਮੁੱਲਾਂ ਦੀ ਨਿਸ਼ਾ ਹੋਈ ਤਾਂ ਮੁੱਲਾਂ ਆਖਿਆ ਤੂੰ ਸਭ ਕੁਛ ਆਪ ਪੜ੍ਹਿਆ ਹੈਂ ਤੈਨੂੰ ਕੀ ਪੜ੍ਹਾਉਨਾ ਹੈ ਤੂੰ ਕੁਲ ਦੁਨੀਆਂ ਨੂੰ ਪੜ੍ਹਾਵੇਂਗਾ॥ ਜਾਂ ਇਤਨੇ ਸ਼ਬਦ ਬਾਬੇ ਜੀ ਕਹੇ ਤਾਂ ਮੁੱਲਾਂ ਨੇ ਕਹਯਾ ਹੇ ਕਾਲੂ ਏਹ ਤੇਰਾ ਪੁੱਤ੍ਰ ਜੋ ਹੈ ਸੋ ਕੋਈ ਵਡਾ ਵਲੀ ਹੀ ਹੋਯਾ ਹੈ ਇਸਨੇ ਹਿੰਦੂ ਅਤੇ ਮੁਸਲਮਾਨਾਂ ਦੋਹਾਂ ਨੂੰ ਨਿਵਾਜਣਾ ਹੈ ਅਰ ਰੀਗਾਂ ਬਨਾਰਸੀ ਮੇਂ ਅਤੇ ਮੱਕੇ ਮਦੀਨੇ ਮੇਂ ਇਸਕੀ ਕੀਰਤਿ ਹੋਵੇਗੀ ਜਦ ਉਨਾਂ ਬਾਲਕਾਂ ਨੇ ਸੁਨਿਆ ਜੋ ਗੁਰੂ ਨਾਨਕ ਜੀ ਮੁੱਲਾਂ ਕੇ ਪਾਸ ਪੜ੍ਹਨੇ ਬੈਠਾ ਹੈ ਤਾਂ ਜੋ ਬਾਲਕ ਬਾਬਾ ਜੀ ਸਾਥ ਰਹਿਣੇ ਵਾਲੇ ਸੇ ਸੋ ਸਭੀ ਮੁੱਲਾਂ ਪਾਸ ਪੜ੍ਹਨੇ ਬੈਠੇ ਗੁਰੂ ਜੀ ਕੀ ਪ੍ਰੀਤ ਕਰਕੇ ਮੁੱਲਾਂ ਜੋ ਕੁਛ ਲਿਖ ਦੇਵੇ ਸੋਈ ਬਾਬਾ ਤੁਰਤ ਸੀਖ ਲੇਵੇ ਮੁੱਲਾਂ ਹੈਰਾਨ ਹੋਇਕੇ ਕਹੇ ਹੇ ਸਾਹਿਬ ਜੀ ਵਾਹ ਤੇਰੀ ਕੁਦਰਤਿ ਹੈ ਇਸ ਤੋਰਕੀ ਕਾ ਪੜ੍ਹਨਾ ਬਹੁਤ ਮੁਸ਼ਕਲ ਹੈ ਕਿਤਨੀਆਂ ਬਰਸਾਂ ਪੜ੍ਹਦਾ ਰਹੇ ਤਉ ਪੜ੍ਹਤਾ ਹੈ ਮੈਂ ਇਸਨੂੰ ਇੱਕ ਵਾਰੀ ਤਖ਼ਤੀ ਲਿਖ ਦੇਂਦਾ ਹੋਂ ਤੋ ਤੁਰਤ ਪੜ੍ਹ ਲੈਂਦਾ ਹੈ ਅਜੇਹਾ ਫ਼ਹਿਮ ਮੈਂ ਕਿਸੇ ਦਾ ਨਹੀਂ ਦੇਖਿਆ ਇਸਕੋ ਸਾਹਿਬ ਕੀ ਵਡੀ ਇਨਾਇਤ ਹੈ ਏਹ ਥੋੜੇ ਦਿਨਾਂ ਮੇਂ ਪੜ੍ਹਿਆ ਹੈ ਹੋਰ ਬਾਲਕਾਂ ਨੂੰ ਦਸ ਦਸ ਬਰਸ ਬਿਤੀਤ ਹੋਚੁਕੇ ਹੈਨ

ਪੜ੍ਹਦਿਆਂ ਨੂੰ ਅਜੇ ਤਕ ਨਹੀਂ ਪੜ੍ਹੇ ਇਸ ਪਰ ਸਾਹਿਬ ਕੀ ਮਿਹਰਬਾਨੀ ਹੈ॥ ਅਤੇਸ੍ਰੀ ਗੁਰੂ ਜੀ ਪਾਸਜੋ ਕੋਈ ਹਿੰਦੂ ਮੁਸਲਮਾਨ ਆਵੇ ਸੋ ਤਿਸਨੂੰ ਗੁਰੂ ਜੀ ਪਰਮੇਸ਼ਰ ਜੀ ਕੇ ਰਾਹ ਕੀਆਂ ਨਸੀਹਤਾਂ ਦੇਵੇ ਤਾਂ ਬਾਬੇ ਕੀ ਸਿਫ਼ਤ ਸਾਰਾ ਹੀ ਜਹਾਨ ਲਗਾ ਕਰਨ ਅਤੇ ਸਭ ਕੋਈ ਇਹ ਕਹੇ ਜੋ ਏਹ ਬਡਾ ਸਾਹਿਬ ਕਾ ਪਿਆਰਾ ਹੈ ਗੁਰੂ ਨਾਨਕ ਜੀ ਮੁਸਲਮਾਨੀ ਵਿਚ ਮੁਸਲਮਾਨਾਂ ਦੀ ਨਿਸ਼ਾ ਕਰੇ ਹਿੰਦੀ ਵਿਚ ਹਿੰਦੂਆਂ ਦੀ ਨਿਸ਼ਾ ਕਰੇ ਜੋ ਕੋਈ ਮਿਲੇ ਸਭ ਕੋਈ ਸੰਤੋਖਿਆ ਜਾਵੇ ਗੁਰੂ ਜੀ ਹਿੰਦਵੀ ਫ਼ਾਰਸੀ ਤੋਰਕੀ ਅਰਬੀ ਸਭ ਬੋਲੀਆਂ ਮੇਂ ਜੈਸਾ ਕੋਈ ਮਿਲੇ ਤੈਸਾ ਹੀ ਜਵਾਬ ਦੇਵਨ ॥ ਜਾਂ ਕਿਤਨੇਕ ਮਹੀਨੇ ਗੁਜ਼ਰੇ ਤਾਂ ਸ੍ਰੀ ਗੁਰੂ ਜੀ ਬਹੁਤ ਬੇਸ਼ੁਮਾਰ ਕੇ ਘਰ ਮੇਂ ਹੋਇ ਬੈਠੇ ਬੋਲੇਂ ਕਿਸੇ ਨਾਲ ਨਾਹੀਂ ਅਤੇ ਕਾਲੂ ਨੇ ਮੁੱਲਾਂ ਨੂੰ ਸਦਵਾਯਾ ਜਿਸ ਮੁੱਲਾਂ ਪਾਸ ਗੁਰੂ ਜੀ ਪੜ੍ਹਦੇ ਹੈਸਨ ਤਾਂ ਮੁੱਲਾਂ ਆਯਾ ਆਇਕਰ ਮੁੱਲਾਂ ਨੇ ਗੁਰੂ ਬਾਬੇ ਜੀ ਨੂੰ ਝਾੜਾ ਕੀਤਾ ਪਰ ਗੁਰੂ ਨਾਨਕ ਜੀ ਬੋਲੇ ਕਿਸੇ ਨਾਲ ਨਹੀਂ ਅਤੇ ਲੋਕ ਗੁਰੂ ਬਾਬੇ ਜੀ ਨੂੰ ਦੇਖਣ ਵਾਸਤੇ ਆਵਨ ਅਤੇ ਆਖਨ ਦੇਖੋ ਭਾਈ ਨਾਨਕ ਜੀ ਨੂੰ ਕਜ਼ਾ ਹੋਯਾ ਹੈ ਬੋਲਦਾ ਕਿਸੇ ਮਾਲ ਨਾਹੀਂ ਤਾਂ ਮੁੱਲਾਂਨੇ ਪਾਸਬੈਠਕਰ ਕਹਯਾ ਹੇ ਨਾਨਕ ਜੀ ਤੂੰ ਆਪਣੇ ਸਾਹਿਬ ਕੇ ਵਾਸਤੇ ਵੋਰਾਹਿਕ ਤਾਂ ਬੋਲ ਜੀ ਜਾਂ ਮੁੱਲਾਂ ਨੇ ਸਾਹਿਬ ਕਾ ਵਾਸਤਾ ਪਾਯਾ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਮੁੱਲਾਂ ਕੀ ਤਰਫ਼ ਚਸ਼ਮਾਂ ਲਾਇਕਰ ਉਠ ਬੈਠਾ ਤਾ ਮੁੱਲਾਂ ਬਡਾ ਖ਼ੁਸ਼ੀ ਹੋਯਾ ਅਤੇ ਕਹਿਣ ਲਗਾ ਜੋ ਹੇ ਨਾਨਕ ਜੀ ਤੈਨੂੰ ਰੱਖ ਪੀਰਾਂ ਦੀ ਹੋਵੇ ਅਤੇ ਹੇ ਨਾਨਕ ਜੀ ਤੂੰ ਤਾਂ ਖ਼ੁਦਾਇ ਦਾ ਬਖ਼ਸ਼ਿਆ ਹੋਯਾ ਹੈਂ ਅਤੇ ਤੇਰੇ ਉਪਰ ਤਾਂ ਖ਼ੁਦਾਇ ਦੀ ਮਿਹਰ ਹੋਈ ਹੈ ਅਤੇ ਤੇਰੇ ਨਾ ਬੋਲਣੇ ਕਰਕੇ ਲੋਕ ਬਹੁਤ ਰੰਜ ਹੋਂਦੇ ਹੈਨ ਤੂੰ ਇਕ ਭੋਰਾਕ ਬੋਲ ਤਾਂ ਗੁਰੂ ਨਾਨਕ ਜੀ ਨੇ ਰਾਗ ਤਿਲੰਗ ਵਿੱਚ ਸ਼ਬਦ ਕਹਯਾ ਰਾਗੁ ਤਿਲੰਗ ਮਹਲਾ ੧ ॥ ਯੱਕ ਅਰਜ਼ ਗੁਫ਼ਤਮ ਪੇਸ਼ ਤੋ ਦਰ ਗੋਸ਼ ਕੁਨ ਕਰਤਾਰ ॥ ਹੱਕਾ ਕਬੀਰ ਕਰੀਮ ਤੂੰ ਬੇਐਬਪਰਵਦਗਾਰ ॥ ਤਿਸਕਾ ਪਰਮਾਰਥ ॥ ਗੁਰੂ ਨਾਨਕ ਜੀ ਕਹਿੰਦੇ ਹਨ ਜੋ ਹੇ ਸਾਹਿਬ ਜੀ ਤੇਰੇ ਪਾਸ ਮੇਰੀ ਇਕ ਬੇਨਤੀ ਅਰਜ਼ ਹੈ ਸੋ ਤੂੰ ਕੰਨ ਦੇਕਰ ਸੁਣ ਜੀ ਤੂੰ ਕੈਸਾ ਹੈਂ ਜੀ ਕਰਤਾ ਰਕਰਣ ਕਾਰਣ ਹੈਂ ਜੀ ਅਤੇ ਇਹ ਬੰਦਾ ਐਬਾਂ ਦਾ ਭਰਿਆ ਹੋਯਾ ਹੈ ਅਤੇ ਤੂੰ ਬੇਐਬ ਹੈਂ ਜੀ ਜਿਤਨੇ ਜੀਵ ਹੈਨ ਤਿਨਾਂ ਦੀ ਪਰਵਰਸ਼ ਕਰਦਾ ਹੈਂ ਅਰ ਤੇਰੇ ਬਿਨ ਹੋਰ ਕੋਈ ਨਹੀਂ ਤਾਂ ਫੇਰ ਮੁੱਲਾਂ ਨੇ ਕਹਯਾ ਹੇ ਨਾਨਕ ਜੀ ਤੇਰੇ ਗਮ ਖਾਵਣੇ ਨਾਲ ਸਭ ਲੋਕ ਦਿਲਗੀਰ ਹੋਏ ਹੈਨ ਸੋ ਤੂੰ ਉਠ ਕਰ ਬੈਠ ਤਾਂ ਸਹੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਦੂਸਰੀ ਪਉੜੀ ਆਖੀ॥ ਦੁਨੀਆ ਮੁਕਾਮਿ ਫ਼ਾਨੀ ਤਹਕੀਕ ਦਿਲਦਾਨੀ ॥ ਮਮ ਸਰ ਮੂਇ ਅਜ਼ਰਾਈਲ ਗਰਿਫ਼ਤਹ ਦਿਲ ਹੇਚ ਨ ਦਾਨੀ॥ ੧ ॥ ਰਹਾਉ ਤਿਸਕਾ ਪਰਮਾਰਥ ॥ ਗੁਰੂ ਨਾਨਕ ਜੀ ਕਹਿੰਦੇ ਹੈਨ ਸੁਣੋ ਮੁਲਾਂ ਜੀ ਮੈਂ ਕਿਸ ਨਾਲ ਬੋਲਾਂ ਦੁਨੀਆ ਤੋ ਫ਼ਨਾਹ ਹੁੰਦੀ ਜਾਂਦੀ ਹੈ ਏਹ ਬਾਤ ਮੈਂ ਤਹਿਕੀਕ ਦਿਲ ਨਾਲ ਲਾਇਕਰ ਦੇਖੀ ਹੈ ਇਸ ਬੰਦੇ ਕੇ ਸਿਰ ਦੇ ਵਲ ਫ਼ਰੇਸ਼ਤੇ ਹਥ ਵਿਚ ਫੜੇ ਹੋਏ ਹੈਨ ਪਕੜ ਕਰ ਲਈ ਖੜਾ ਹੈ ਬਿੰਦ ਹਿਕ ਯਾਂ ਚਸੇ

ਵਿੱਚ ਲੈਜਾਵੇਗਾ ਸੁਣੋ ਮੁੱਲਾਂ ਜੀ ਇਸ ਬਾਤ ਕੀ ਖ਼ਬਰ ਇਸ ਮਾਨੁੱਖ ਕੋ ਹਰਗਿਜ਼ ਨਹੀਂ ਜੋ ਮੇਰੇ ਸਿਰ ਦੇ ਵਾਲ ਅਜ਼ਰਾਈਲ ਦੈ ਹੱਥ ਵਿਚ ਹੈਨ ਮੈਨੂੰ ਆਪਣੇ ਮਰਣੇ ਦੀ ਖ਼ਬਰ ਨਹੀਂ ਜੋ ਮੇਰਾ ਕੀ ਹਾਲ ਹੋਵੇਗਾ ਏਹ ਹੈਰਾਨਗੀ ਮੈਨੂੰ ਲੱਗ ਰਹੀ ਹੈ ਜੋ ਇਸ ਬੰਦੇ ਨੂੰ ਹੋਰ ਕੁਛ ਕੀਕੂੰ ਸੁਝਦਾ ਹੈ ਤਾਂ ਫੇਰ ਮੁੱਲਾਂ ਨੇ ਕਹਿਆ ਨਾਨਕ ਜੀ ਤੂੰ ਤਾਂ ਅਜੇ ਛੋਟਾ ਹੈਂ ਏਹਨਾਂ ਬੰਦਗੀਆਂ ਵਿਚ ਅਜੇ ਨਾ ਪਉ ਜਾਂ ਤੂੰ ਪੂਰ ਜਵਾਨ ਹੋਵੇਂਗਾ ਜੋ ਕੁਛ ਤੇਰੇ ਜੀਅ ਵਿੱਚ ਆਵੇ ਸੋ ਕਰੀਂ ਤਾਂ ਗੁਰੂ ਨਾਨਕ ਜੀ ਕਹਿਆ ਹੇ ਮੁੱਲਾਂ ਜੀ ਜੋ ਕੋਈ ਕਿਸੇ ਸਾਹਿਬ ਦਾ ਦਾਸ ਹੁੰਦਾ ਹੈ ਭਾਵੇਂ ਓਹ ਦਿਨਾਂ ਵਿੱਚ ਛੋਟਾ ਭੀ ਹੋਵੇ ਪਰ ਜਿੱਥੋਂ ਤਕ ਉਸਦੀ ਪਹੁੰਚ ਹੁੰਦੀ ਹੈ ਤਿੱਥੋਂ ਤਾਈਂ ਆਪਣੇ ਸਾਹਿਬ ਦੀ ਓਹ ਸੇਵਾ ਹੀ ਕਰਦਾ ਹੈ ਤਾਂ ਓਹ ਖ਼ਿਦਮਤਗਾਰ ਆਪਣੇ ਸਾਹਿਬ ਨੂੰ ਭਾਂਵਦਾ ਹੈ ਸੁਣੋ ਮੁੱਲਾਂ ਜੀ ਮੈਂ ਆਪਣੇ ਸਾਹਿਬ ਦੀ ਖ਼ਿਦਮਤ ਵਿੱਚ ਨਾ ਰਹਾਂ ਤਾਂ ਮੈਂ ਹਰਾਮਖ਼ੋਰ ਹੋਵਾਂਗਾ ਤਾਂ ਮੁੱਲਾਂ ਨੇ ਕਿਹਾ ਇਹ ਬਾਤ ਤਾਂ ਨਾਨਕ ਜੀ ਤੂੰ ਠੀਕ ਕਹੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣੋ ਮੁੱਲਾਂ ਜੀ ਜਦ ਇਸਨੂੰ ਅੰਤ ਸਮੇ ਅਜ਼ਰਾਈਲ ਫੜੇਗਾ ਤਾਂ ਉਸ ਸਮੇ ਇਸਦੀ ਸਹਾਇਤਾ ਕੋਈ ਭੀ ਨਹੀਂ ਕਰ ਸਕਦਾ ਅਰ ਨਾ ਕੋਈ ਉਸ ਵੇਲੇ ਯਾਰ ਹੀ ਬਣਦਾ ਹੈ ਨਾ ਕੋਈ ਮਿੱਤ੍ਰ ਹੀ ਹੈ ਬਿਨਾਂ ਪਰਮੇਸ਼ਰ ਕੇ ਨਾਮ ਥੋਂ ਹੋਰ ਕੋਈ ਨਹੀਂ ਛਡਾਇ ਸਕਦਾ ਤਾਂ ਮੁੱਲਾਂ ਨੇ ਕਹਿਆ ਹੇ ਨਾਨਕ ਜੀ ਜਿਸ ਪਰ ਸਾਹਿਬ ਮਿਹਰ ਕਰੇ ਤਿਸੀ ਕੋ ਛਡਾਵੇ ਹੈ ਪਰ ਤੂੰ ਅਜੇ ਬਾਲਕ ਹੈਂ ਤੇਰੇ ਪਰ ਖ਼ੁਦਾਇ ਕੀ ਮਿਹਰ ਹੋਈ ਹੈ ਜੋ ਤੈਨੇ ਮਸੂਮ ਉਮਰ ਵਿਚ ਸਾਹਿਬ ਨੂੰ ਪਾਇਆ ਹੈ ਅਮਲ ਸਾਹਿਬ ਸੱਚੇ ਨੇ ਤੈਨੂੰ ਨੇਕ ਦਿੱਤੇ ਹੈਨ ਅਤੇ ਤੇਰੇ ਪਾਸੋਂ ਬਦੀ ਕੋਈ ਨਹੀਂ ਹੋਇ ਆਵੇਗੀ ਤਾਂ ਗੁਰੂ ਬਾਬੇ ਜੀ ਨੇ ਤੀਸਰੀ ਪਉੜੀ ਆਖੀ॥

ਜ਼ਨ ਪਿਸਰ ਪਿਦਰ ਬਿਰਾਦਰਾਂ ਕਸ ਨੇਸ੍ਤ ਦਸਤੰਗੀਰ ॥ ਆਖ਼ਰ ਬਿਅਫ਼ਤਮ ਕਸ ਨਦਾਰਦ ਚੂੰ ਸ਼ਵਦ ਤਕਬੀਰ ॥ ਸ਼ਬ ਰੋਜ਼ ਗਸ਼ਤਮ ਦਰ ਹਵਾ ਕਰਦੇਮ ਬਦੀ ਖ਼ਿਆਲ॥ ਗਾਹੇ ਨਾ ਨੇਕੀ ਕਾਰ ਕਰਦਮ ਮਮ ਈਂ ਚਿਨੀਂ ਅਹਿਵਾਲ॥ ੩ ॥

ਤਿਸਕਾ ਪਰਮਾਰਥ ॥ ਸੁਣੋ ਮੁੱਲਾਂ ਜੀ ਏਹ ਬੰਦਾ ਅਵਾਈਆਂ ਹੀ ਗੱਲਾਂ ਵਿੱਚ ਰਹਿੰਦਾ ਹੈ ਅੱਠਾਂ ਪਹਿਰਾਂ ਵਿੱਚ ਇੱਕ ਘੜੀ ਭੀ ਸ੍ਰੀ ਪਰਮੇਸ਼ਰ ਜੀ ਨੂੰ ਨਹੀਂ ਯਾਦ ਕਰਦਾ ਅਰ ਪਰਾਈਆਂ ਹੀ ਬਦੀਆਂ ਵਿੱਚ ਰਹਿੰਦਾ ਹੈ ਅਤੇ ਇੱਕ ਘੜੀ ਭੀ ਨੇਕੀ ਨਾਹੀਂ ਹੋਇ ਆਂਵਦੀ ਅਰ ਸੁਣੋ ਮੁੱਲਾਂ ਮੇਰੇ ਤਾਂ ਏਹ ਫ਼ੇਲ ਹੈਨ ਏਹੋ ਜਿਹਾ ਮੈਂ ਸਾਹਿਬ ਦਾ ਬਜੇਗਾਰ ਹਾਂ ਤਾਂ ਫੇਰ ਮੁੱਲਾਂ ਨੇ ਕਹਿਆ ਹੇ ਨਾਨਕ ਜੀ ਤੂੰ ਸਾਹਿਬ ਨਾਲ ਸਹੀ ਹੋਯਾ ਹੈਂ ਤਾਂ ਗੁਰੂ ਨਾਨਕ ਜੀ ਚੌਥੀ ਪਉੜੀ ਆਖੀ॥

ਬਦਬਖ਼ਤ ਹਮਚੁ ਬਖ਼ੀਲ ਗ਼ਾਫ਼ਲ ਬੇਨਜ਼ਰ ਬੇਬਾਕ॥ ਨਾਨਕ ਬਗੋਇਦ ਜ਼ਨ ਤੁਰਾ ਤੇਰੇ ਚਾਕਰਾਂ ਪਖ਼ਾਕ॥ ੪॥

ਤਿਸਕਾ ਪਰਮਾਰਥ

ਗੁਰੂ ਨਾਨਕ ਜੀ ਕਹਿੰਦੇ ਹੈਨ ਜੋ ਸੁਣੋ ਮੁੱਲਾਂ ਜੀ ਸ੍ਰੀ ਪਰਮੇਸ਼ਰ ਜੀ ਕੇ ਬੂਝ ਕੀ ਬਾਤ ਇਸ ਬੰਦੇ ਨੂੰ ਅਸਾਨ ਹੀ ਹੈ ਪਰ ਏਹ ਬੰਦਾ ਹਰ ਕਿਸੇ ਦੀ ਬਖ਼ੀਲੀ ਹੀ ਕਰਦਾ ਰਹਿੰਦਾ ਹੈ ਅਰ

ਅੱਠੇ ਪਹਿਰ ਗ਼ਫ਼ਲਤ ਵਿੱਚ ਹੀ ਰਹਿੰਦਾ ਹੈ ਹਰ ਕਿਸੇ ਦਾ ਬੁਰਾ ਹੀ ਚਿਤਵਦਾ ਰਹਿੰਦਾ ਹੈ ਅਰ ਬਦ ਨਜ਼ਰ ਹੀ ਦੇਖਦਾ ਰਹਿੰਦਾ ਹੈ ਸੋ ਏਹ ਬੰਦਾ ਗ਼ਫ਼ਲਤ ਕਾ ਮਾਰਿਆ ਹੋਯਾ ਬੇਬਾਕ ਹੋਯਾ ਫਿਰਦਾ ਹੈ ਸੁਣੋ ਮੁੱਲਾਂ ਜੀ ਏਹ ਬੰਦਾ ਸਾਹਿਬ ਦੀ ਸਿਫ਼ਤ ਨਹੀਂ ਬੁੱਝ ਸਕਦਾ ਅਰ ਜੋ ਸਾਹਿਬ ਕੇ ਖ਼ਾਸ ਬੰਦੇ ਹੈਨ ਸੋ ਅੱਠੇ ਪਹਿਰ ਮਰਣੇ ਨੂੰ ਯਾਦ ਕਰਦੇ ਰਹਿੰਦੇ ਹੈਨ ਸੋ ਮੈਂ ਉਨਾਂ ਦੇ ਪੈਰਾਂ ਦੀ ਖ਼ਾਕ ਹਾਂ ਜੇ ਤਾਂ ਓਹ ਮੇਰੇ ਉਪਰ ਮਿਹਰਵਾਨ ਹੋਵਨ ਤਾਂ ਮੈਂ ਨਿਹਾਲ ਹੋਵਾਂ ਅਤੇ ਏਹ ਬੰਦਾ ਬੇਬਾਕ ਹੋਯਾ ਫਿਰਦਾ ਹੈ ਅਤੇ ਅਜੇ ਇਸ ਬੰਦੇ ਬਾਕੀ ਦੇਣੀ ਹੈ ਅਰ ਏਹ ਬੰਦਾ ਕਹਿੰਦਾ ਹੈ ਮੈਂ ਬਾਕੀ ਨਹੀਂ ਦੇਣੀ ਸੁਣੋ ਮੁੱਲਾਂ ਜੀ ਜਿਨਾਂ ਨੇ ਬਾਕੀ ਨਹੀਂ ਦੇਣੀ ਹੁੰਦੀ ਸੋ ਬੇਗ਼ਮ ਹੋਇ ਫਿਰਦੇ ਹੈਂ ਅਤੇ ਸੁਣੋ ਮੁੱਲਾਂ ਜੀ ਮੇਰੀ ਅਰਜ਼ ਸਾਹਿਬ ਅੱਗੇ ਏਹ ਹੈ ਜੋ ਮੈਂ ਸਾਹਿਬ ਦੇ ਚਾਕਰਾਂ ਦੇ ਪੈਰਾਂ ਦੀ ਖ਼ਾਕ ਹੋਵਾਂ ਅਰ ਮੇਰੇ ਮਨ ਵਿੱਚ ਗ਼ਰੀਬੀ ਵਸੇ ਤਾਂ ਮੁੱਲਾਂ ਨੇ ਆਖਿਆ ਹੇ ਨਾਨਕ ਜੀ ਤੂੰ ਤਾਂ ਸਾਹਿਬ ਕੋ ਮਿਲਿਆ ਹੋਯਾ ਹੈਂ ਅਤੇ ਅਸਾਡਾ ਖ਼ਸਮਾਨਾ ਤੁਸਾਂ ਹੀ ਕਰਨਾ ਹੈ ਸੱਚੀ ਦਰਗਾਹ ਵਿੱਚ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਸੁਣੋ ਮੁੱਲਾਂ ਜੀ ਤੁਸੀ ਭੀ ਸਾਹਿਬ ਨੂੰ ਯਾਦ ਕਰਿਆ ਕਰੋ ਤਾਂ ਤੇਰਾ ਭੀ ਭਲਾ ਹੋਵੇਗਾ ਤੇ ਦਰਗਾਹ ਵਿੱਚ ਅਸੀ ਭੀ ਤੇਰੀ ਸਹਾਇਤਾ ਕਰਾਂਗੇ ਏਹ ਬਾਰਤਾ ਮੁੱਲਾਂ ਨੇ ਸੁਣਕਰ ਗੁਰੂ ਨਾਨਕ ਜੀ ਦਿਆਂ ਚਰਨਾਂ ਉਤੇ ਮੱਥਾ ਟੇਕਿਆ ਅਤੇ ਅਪਣੇ ਘਰ ਨੂੰ ਚਲਾ ਗਿਆ ਅਤੇ ਬਾਬੇ ਜੀ ਦੇ ਉਪਦੇਸ਼ ਕਰਨੇ ਕਰ ਮੁੱਲਾਂ ਕੇ ਮਨ ਦੀ ਪਰਮੇਸ਼ਰ ਕੀ ਤਰਫ਼ ਲਿਵ ਲਾਗੀ ਵਿਸ਼ਿਆਂ ਨੂੰ ਛੋਡਕੇ ਇਕ ਮਨ ਹੋਇਕੇ ਪਰਮੇਸ਼ਰ ਸਿਮਰਨੇ ਲਾਗਾ ਅੰਤ ਕਾਲ ਭਗਵਾਨ ਕੇ ਧਾਮ ਕੋ ਗਿਆ ॥ ਬੋਲੋ ਭਾਈ ਜੀ ਵਾਹਿਗੁਰੂ

## ਅੱਗੇ ਸਾਖੀ ਕੁਲ ਕੇ ਪਰੋਹਤ ਨਾਲ ਹੋਈ

ਜਾਂ ਗੁਰੂ ਨਾਨਕ ਜੀ ਨੌ ਬਰਸਾਂ ਦਾ ਹੋਯਾ ਤਾਂ ਜਨੇਊ ਪਾਵਣ ਦੀ ਰੀਤ ਕਰਨ ਵਾਸਤੇ ਕਾਲੂ ਨੇ ਪਰੋਹਤ ਹਰਦਿਆਲ ਕੋ ਬੁਲਾਇਆ ਸ਼ੁਭ ਮਹੂਰਤ ਦੇਖਕਰ ਪਰੋਹਤ ਜੀ ਨੇ ਸਭ ਸਮਿੱਗ੍ਰੀ ਮੰਗਵਾਈ ਜੋ ਜ਼ਾਤ ਭਾਈ ਕਾਲੂ ਕੇ ਥੇ ਸਭ ਕੋ ਕਹਾ ਅਰ ਬ੍ਰਹਮਣ ਜੋ ਵਹਾਂ ਰਹਿਤੇ ਥੇ ਸਭ ਕੋ ਨਿਉਤਾ ਦੀਆ ਸਭ ਭਾਈਬੰਦ ਜ਼ਾਤੀ ਕੇ ਅਰ ਬ੍ਰਹਮਣ ਭੀ ਇਕਤ੍ਰ ਹੋਇਕੇ ਸ੍ਰੀ ਗੁਰੂ ਬਾਬਾ ਜੀ ਕੋ ਜਨੇਊ ਪਾਵਣੇ ਲਗੇ ਅਸਥਾਨ ਕੋ ਲੇਪਨ ਕਰ ਬੇਦ ਬਿਹਤ ਚੌਕ ਪੂਰਨ ਕੀਆ ਬੇਦੀ ਬੰਸ ਕੇ ਸਭ ਭਾਈ ਔਰ ਬ੍ਰਹਮਣ ਜੋ ਬੇਦ ਬਿਧ ਕੇ ਗਯਾਤਾ ਥੇ ਸਰਬੱਤ੍ਰ ਇਕੱਠੇ ਹੋਇਕੇ ਬੈਠੇ ਬਾਬਾ ਨਾਨਕ ਜੀ ਕੋ ਇਸ਼ਨਾਨ ਕਰਵਾਇਕੇ ਬੁਲਾਯਾ ਤਾਂ ਬਾਬਾ ਜੀ ਇਸ਼ਨਾਨ ਕਰਕੇ ਆਇ ਬੈਠੇ ਐਸੇ ਸ਼ੋਭਾ ਪਾਵਤੇ ਹੈਂ ਜੈਸੇ ਸਭ ਤਾਰਾਮੰਡਲ ਮੇਂ ਚੰਦ੍ਰਮਾਂ ਸ਼ੋਭਾ ਪਾਵਤਾ ਹੈ ਪ੍ਰੋਹਤ ਨੇ ਛੱਤ੍ਰੀਓਂ ਕੀ ਰੀਤ ਬੇਦ ਬਿਹਤ ਸਭ ਕਰਵਾਈ ਜੋ ਪੁਰਾਤਨ ਰੀਤ ਥੀ ਅਰ ਕੁਲਾਚਾਰ ਸਭ ਸਿਖਾਨੇ ਲਗਾ ਸੰਧਿਆ ਤਰਪਣ ਸਿਖਾ ਸੂਤ ਧੋਤੀ ਜਨੇਊ ਮਾਲਾ ਤਿਲਕ ਖਟ ਕਰਮ ਗੁਰੂ ਜੀ ਨੂੰ ਸਿਖਾਵਣੇ ਲਾਗਾ ਤੋ ਸਰਬ ਸਾਮਰਥ ਗੁਰੂ ਨਾਨਕ ਜੀ ਮੁਕਤ ਭੁਗਤ ਕੇ ਦੇਣੇ ਵਾਲੇ ਪਰੋਹਤ ਨੂੰ ਕਹਿਣ ਲਗੇ ਹੇ ਮਿਸਰ ਜੀ ਏਸ ਜਨੇਊ ਕੇ ਪਾਏ ਤੇ ਕਿਆ ਅਧਿਕਤਾ ਹੁੰਦੀ ਹੈ ਇਸ ਜਨੇਊ ਪਾਏਦਾ

ਕਜ਼ਾ ਧਰਮ ਹੈ ਅਤੇ ਕੌਣ ਪਦਵੀ ਮਿਲਦੀ ਹੈ ਅਰ ਇਸਦੇ ਨਾ ਪਹਿਰਨੇ ਕਰ ਕੇਹੜੀ ਨੂਨਤਾ ਹੁੰਦੀ ਹੈ ਤਾਂ ਹਰਦਿਆਲ ਜੀ ਬੋਲੇ ਇਸ ਜਨੇਊ ਦੇ ਪਹਿਰਨੇ ਬਿਨਾਂ ਅਪਵਿੱਤ੍ਰ ਹੁੰਦਾ ਹੈ ਚੌਕੇ ਕਾ ਅਧਿਕਾਰੀ ਹੁੰਦਾ ਨਹੀਂ ਅਪਵਿੱਤ੍ਰ ਰਹਿੰਦਾ ਹੈ ਜਬ ਬੇਦ ਕੀ ਬਿਧ ਪੂਰਬ ਖੱਤ੍ਰੀ ਬ੍ਰਹਮਣ ਇਸ ਜਨੇਊ ਕੋ ਪਹਿਰਤੇ ਹੈਂ ਤਬ ਸਭ ਕਰਮ ਧਰਮ ਦੇ ਅਧਿਕਾਰੀ ਹੁੰਦੇ ਹੈਨ ਤਾਂ ਫੇਰ ਗੁਰੂ ਜੀ ਕਹਜ਼ਾ ਸੁਣੋ ਪੰਡਿਤ ਜੀ ਖੱਤ੍ਰੀ ਬ੍ਰਹਮਣ ਹੋਇ ਕਰ ਜਨੇਊ ਗਲ ਪਾਯਾ ਅਰ ਬੁਰੇ ਕਰਮ ਕਰਨੇ ਥੀਂ ਨਾ ਟਲਿਆ ਖੋਟੇ ਕਰਮ ਕਰਦਾ ਹੀ ਰਹਜ਼ਾ ਤਾਂ ਬ੍ਰਾਹਮਣ ਖੱਤ੍ਰੀ ਜਨੇਊ ਪਾਇਕੇ ਬਾਹਿਰਲੇ ਧਰਮ ਨੂੰ ਕਜ਼ਾ ਕਰੇਗਾ ਧਨ ਦੇ ਵਾਸਤੇ ਹਿੰਸਾ ਧ੍ਰੋਹ ਅਧਰਮ ਅੰਤ ਪ੍ਰਯੰਤ ਦੁਸ਼ਟਤਾ ਝੂਠ ਚੁਗ਼ਲੀ ਕੀਤੀ ਤਬ ਓਹ ਖੱਤ੍ਰੀ ਬ੍ਰਹਮਣ ਨਾਹੀਂ ਚੰਡਾਲ ਹੈ ਅੰਤ ਕੋ ਜਮ ਰਾਜ ਕੀ ਸਾਸਨਾ ਪਾਵੇਗਾ ਤਿਸਨੂੰ ਜਨੇਊ ਪਾਏ ਕਾ ਕਜ਼ਾ ਫਲ ਹੋਯਾ ਈਹਾਂ ਜੋ ਪਾਪ ਕਰੇਗਾ ਨਰਕ ਭੋਗੇਗਾ ਜਬ ਏਹ ਬਾਰਤਾ ਗੁਰੂ ਜੀ ਨੇ ਕਹੀ ਤਾਂ ਜਿਤਨੇ ਲੋਕ ਬੈਠੇ ਸਨ ਸਭ ਹੈਰਾਨ ਹੋਇ ਗਏ ਮਨ ਮੇਂ ਕਹਿਣੇ ਲਗੇ ਹੇ ਪਰਮੇਸ਼ਰ ਜੀ ਅਜੇ ਤਾਂ ਇਹ ਬਾਲਕ ਰੂਪ ਹੈ ਅਤੇ ਕੈਸੀਆਂ ਬਾਤਾਂ ਕਰਦਾ ਹੈ ਤਾਂ ਫੇਰ ਪੰਡਿਤ ਨੇ ਕਹਜ਼ਾ ਹੇ ਨਾਨਕ ਜੀ ਓਹ ਕੌਣਸਾ ਜਨੇਊ ਹੈ ਜਿਸ ਜਨੇਊ ਪਾਏ ਤੇ ਇਸ ਪ੍ਰਾਣੀ ਦਾ ਧਰਮ ਰਹਿੰਦਾ ਹੈ ਤੋ ਬਾਬੇ ਜੀ ਨੇ ਇਕ ਸ਼ਲੋਕ ਕਹਜ਼ਾ॥

ਦਇਆ ਕਪਾਹੁ ਸੰਤੋਖ ਸੂਤ ਜਤ ਗੰਢੀ ਸਤ ਵਟ॥ ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤ॥ ਨਾਂ ਇਹੁ ਤੁਟੈ ਨਾ ਮਲ ਲਗੈ ਨਾ ਇਹੁ ਜਲੈ ਨ ਜਾਇ॥ ਧੰਨ ਸੁ ਮਾਣਸ ਨਾਨਕਾ ਜੋ ਗਲ ਚਲੇ ਪਾਇ॥੧॥

ਤਿਸਦਾ ਪਰਮਾਰਥ

ਗੁਰੂ ਨਾਨਕ ਜੀ ਕਹਿੰਦੇ ਹੈਨ ਸੁਣੋ ਪੰਡਿਤ ਜੀ ਇਸ ਦੇਹੀ ਕਾ ਧਰਮ ਜਨੇਊ ਪਾਏ ਤੇ ਤਉ ਰਹਿੰਦਾ ਹੈ ਜੋ ਦਯਾ ਕੀ ਕਪਾਹਿ ਕਰੇ ਅਰ ਸੰਤੋਖ ਕਾ ਸੂਤ ਕਰੇਅਰ ਸਤ ਕਾ ਵੱਟ ਚੜ੍ਹਾਵੇ ਅਰ ਜਤ ਦੀਆਂ ਗੰਢੀਂ ਦੇਵੇ ਤਾਂ ਇਸਦੇ ਅੰਦਰ ਦਯਾ ਸੰਤੋਖ ਦਾ ਜਨੇਊ ਪਵੇ ਤਾਂ ਤੱਗ ਹੋਵੇ ਅਤੇ ਸੁਣੋ ਪੰਡਿਤ ਜੀ ਇਸ ਕਪਾਹ ਕਾ ਜਨੇਊ ਤਾਂ ਮੇਰੇ ਕੰਮ ਨਾਹੀਂ ਅਰ ਕਪਾਹ ਕਾ ਸੂਤ ਵੱਟ ਕੇ ਕਾਹੇ ਕੋ ਗਵਾਵਤੇ ਹੋ ਇਸ ਕਪਾਹ ਕਾ ਸੂਤ ਵੱਟਿਆ ਹੋਯਾ ਕਿਤੇ ਕੰਮ ਨਾਹੀਂ ਇਸ ਕਪਾਹ ਕਾ ਸੂਤ ਅੱਗ ਵਿਚ ਪਾਇਆਂ ਜਲ ਜਾਂਦਾ ਹੈ ਅਰ ਗਲ ਪਾਏ ਤੇ ਮੈਲ ਲਗ ਕਰ ਪੁਰਾਣਾ ਹੋਇਕੇ ਟੁਟ ਜਾਂਦਾ ਹੈ ਅਰ ਜੋ ਦਯਾ ਸੰਤੋਖ ਕਾ ਅਤੇ ਜਤ ਸਤ ਕਾ ਜਨੇਊ ਹੈ ਉਸਨੂੰ ਨਾ ਕਦੀ ਮਲ ਲਗਦੀ ਹੈ ਨਾ ਕਦੇ ਪੁਰਾਣਾ ਹੁੰਦਾ ਹੈ ਨਾ ਕਦੇ ਟੁਟਦਾ ਹੀ ਹੈ ਸੁਣੋ ਪੰਡਿਤ ਜੀ ਧੰਨ ਓਹ ਪੁਰਖ ਹੈਨ ਜਿਨਾਂ ਨੇ ਦਯਾ ਸੰਤੋਖ ਜਤ ਸਤ ਕਾ ਜਨੇਊ ਪਾਇਆ ਹੈ ਅਤੇ ਪੰਡਿਤ ਜੀ ਏਹ ਕਪਾਹ ਦਾ ਜਨੇਊ ਕੁਛ ਨਾਹੀਂ ਏਹ ਜਨੇਊ ਸਭ ਝੂਠੇ ਹੈਨ ਜੇ ਤਾਂ ਓਹ ਸੱਚ ਕਾ ਜਨੇਊ ਤੇਰੇ ਪਾਸ ਹੈ ਤਾਂ ਤੂੰ ਮੇਰੇ ਗਲ ਪਾਉ ਨਹੀਂ ਤਾਂ ਨਾ ਪਾਉ ਤਾਂ ਪੰਡਿਤ ਨੇ ਕਹਜ਼ਾ ਹੇ ਨਾਨਕ ਜੀ ਏਹ ਜਨੇਊ ਤਾਂ ਅਸਾਂ ਅੱਜ ਨਹੀਂ ਥਾਪਿਆ ਜੇ ਤਾਂ ਇਹ ਜਨੇਊ ਅਸਾਡਾ ਕੀਤਾ ਹੋਯਾ ਹੋਵੇ ਤਾਂ ਤੂੰ ਅਸਾਨੂੰ ਮਨਹਿ ਕਰ ਜੀ ਪਰ ਏਹ ਜਨੇਊ ਤਾਂ ਪਿੱਛੇ ਭੀ ਆਦਿ ਅੰਤ ਹੋਂਦਾ ਹੀ ਆਯਾ ਹੈ ਤਾਂ ਸ੍ਰੀ ਗੁਰੂ ਜੀ ਕਹਜ਼ਾ ਹੇ

ਪੰਡਿਤ ਜੀ ਏਹ ਜਨੇਊ ਤਾਂ ਇਥੇ ਹੀ ਰਹਿ ਜਾਵੇਗਾ ਅਰ ਅੱਗੇ ਤਾਂ ਨਹੀਂ ਜਾਣੇਕਾ ਤਾਂ ਫੇਰ ਪਾਂਧੇ ਕਹਯਾ ਹੇ ਨਾਨਕ ਜੀ ਏਹ ਜਨੇਊ ਤਾਂ ਪਿਛੇ ਭੀ ਸਨਕਾਦਿਕਾਂ ਤੇ ਆਦਿ ਲੈਕਰ ਪਹਿਨਦੇ ਆਏ ਹੈਨ ਅਤੇ ਤੂੰ ਕਯੋਂ ਮਨਹਿ ਕਰਦਾ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਹੋਰ ਸ਼ਲੋਕ ਕਹਯਾ॥ ਚੌਕੜ ਮੁਲ ਅਣਾਇਆ ਬਹਿ ਚਉਕੇ ਪਾਇਆ॥ਸਿਖਾ ਕੰਨ ਚੜਾਈਆਂ ਗੁਰ ਬ੍ਰਹਮਣ ਥੀਆ ॥ਓਹ ਮੁਆ ਓਹ ਝੜ ਪਇਆ ਵੇਤਗਾ ਗਇਆ॥ ੧॥ ਮਃ ੧॥ਲਖ ਚੋਰੀਆਂ ਲਖ ਜਾਰੀਆਂ ਲਖ ਕੂੜੀਆਂ ਲਖ ਗਾਲ॥ ਲਖ ਠਗੀਆਂ ਪਹਿਨਾਮੀਆਂ ਰਾਤ ਦਿਨਸੁ ਜੀਅ ਨਾਲਿ॥ ੨॥ ਤਿਸਕਾ ਪਰਮਾਰਥ ॥ ਗੁਰੂ ਨਾਨਕ ਜੀ ਕਹਿੰਦੇ ਹੈਨ ਸੁਣੋ ਪੰਡਿਤ ਜੀ ਏਹ ਐਵੇਂ ਹੀ ਗਲ ਹੈ ਏਹ ਤਾਂ ਸੱਭੇ ਗੱਲਾਂ ਮਨੁੱਖਾਂ ਦੀਆਂ ਥਾਪੀਆਂ ਹੋਈਆਂ ਹੈਨ ਆਪੇ ਹੀ ਮਨੁੱਖਾਂ ਨੇ ਚੌਕਾ ਪਾਯਾ ਆਪੇ ਹੀ ਮਨੁੱਖ ਨੂੰ ਚੌਕੇ ਵਿੱਚ ਬੈਠਾਇਆ ਤਾਂ ਆਪੇ ਹੀ ਬ੍ਰਹਮਣ ਨੂੰ ਗੁਰੂ ਕਰਕੇ ਸਮਝਿਆ ਜਨੇਊ ਪਾਇਆ ਉਸ ਮਨੁੱਖ ਨੇ ਕਹਯਾ ਇਹ ਬ੍ਰਹਮਣ ਮੇਰਾ ਗੁਰੂ ਹੋਇ ਪਹੁੰਚਿਆ ਹੈ ਜਿਸਨੇ ਮੈਨੂੰ ਦੀਖਿਆ ਦੇਕਰ ਜਨੇਊ ਪਾਇਆ ਹੈ ਅਤੇ ਸੁਣੋ ਪਾਂਧਾ ਜੀ ਜਾਂ ਓਹ ਮਨੁੱਖ ਮਰਗਿਆ ਤਾਂ ਓਹ ਜਨੇਊ ਭੀ ਜਲ ਗਿਆ ਅਤੇ ਓਹ ਜੀਵ ਭੀ ਵੇਤੱਗਾ ਗਇਆ ਅਤੇ ਸੁਣੋ ਪਾਂਧਾ ਜੀ ਬ੍ਰਹ-ਮਣ ਭੀ ਉਸੇ ਜਨੇਊ ਨੂੰ ਥਾਪਣ ਜੋ ਜੇਹੜਾ ਜਨੇਊ ਅਗਲੀ ਦਰਗਾਹ ਵਿੱਚ ਨਾਲ ਚਲੇ ਅਤੇ ਜਿਤਨੀਆਂ ਵਸਤੂ ਸੰਸਾਰ ਨੇ ਥਾਪੀਆਂ ਹੈਨ ਸੋ ਏਥੇ ਹੀ ਰਹਿਜਾਂਵਣਗੀਆਂ ਅਤੇ ਉਸ ਵਸਤ ਕੀ ਭੀ ਇਥੇ ਹੀ ਰਹੇਗੀ ਅਤੇ ਸ੍ਰੀ ਪਰਮੇਸ਼ਰ ਜੀ ਕੀ ਦਰਗਾਹ ਵਿੱਚ ਉਸ ਵਸਤ ਕੀ ਸ਼ੋਭਾ ਨਾਹੀਂ ਹੋਂਦੀ ਅਰ ਜੋ ਸ੍ਰੀ ਪਰਮੇਸ਼ਰ ਜੀ ਨੇ ਵਸਤੂ ਥਾਪੀਆਂ ਹੈਨ ਸੋ ਵਸਤੂ ਸੰਸਾਰ ਨੂੰ ਨਹੀਂ ਭਾਂਵਦੀਆਂ ਸੋ ਸੁਣੋ ਪੰਡਿਤ ਜੀ ਅਸਾਨੂੰ ਤਾਂ ਸ੍ਰੀ ਪਰਮੇਸ਼ਰ ਜੀ ਨਾਲ ਮੁੱਦਾ ਹੈ ਅਤੇ ਤੂੰ ਅਸਾਨੂੰ ਸੰਸਾਰ ਦੀਆਂ ਗੱਲਾਂ ਦ੍ਰਿੜਾਂਵਦਾ ਹੈਂ ਸੋ ਤਾਂ ਅਸਾਡੇ ਕਿਸੇ ਕੰਮ ਨਾਹੀਂ ਸੋ ਜਿਸਨੇ ਤਾਂ ਇਹ ਬਚਨ ਗੁਰੂ ਨਾਨਕ ਜੀ ਦੇ ਸੁਣੇ ਸਾਨ ਸੋ ਤਾਂ ਵਾਹ ਵਾਹ ਕਰਕੇ ਉਠੇ ਅਰ ਕਹਿਣ ਲਗੇ ਹੇ ਸ੍ਰੀ ਪਰਮੇਸ਼ਰ ਜੀ ਤੂੰ ਇਤਨੇ ਬਾਲਕ ਨੂੰ ਕਿਆ ਕਿਰਪਾ ਕੀਤੀ ਹੈ ਤਾਂ ਫੇਰ ਪੰਡਿਤ ਨੇ ਕਹਯਾ ਹੇ ਨਾਨਕ ਜੀ ਤੇਰੇ ਜਨੇਊ ਪਾਵਣੇ ਕਰਕੇ ਕਾਲੂ ਨੇ ਇਤਨਾ ਦਰਬ ਖ਼ਰਚ ਕਰਿਆ ਹੈ ਅਰ ਕਿਤਨੇ ਹੀ ਭਾਈ ਸਨਬੰਧੀ ਇਕੱਤ੍ਰ ਹੋਏ ਹੈਨ ਅਤੇ ਆਇਕੇ ਬੈਠੇ ਹੋਏ ਹੈਨ ਪਰ ਜੇ ਤੂੰ ਹੁਣ ਜਨੇਊ ਨਾ ਪਾਵੇਂਗਾ ਤਾਂ ਜਿਤਨਾ ਪਦਾਰਥ ਲਗਾਇਆ ਹੈ ਸਭ ਐਵੇਂ ਹੀ ਜਾਵੇਗਾ ਜਿਤਨੇ ਸਨਬੰਧੀ ਆਏ ਹੈਨ ਅਤੇ ਬ੍ਰਹਮਣ ਬੇਦ ਪਾਠੀ ਆਏ ਹੋਏ ਹੈਨ ਸਭ ਬਿਰਥੇ ਜਾਵਨਗੇ ਅੱਗੇ ਜਿਉਂ ਤੇਰੇ ਜੀਅ ਮੇਂ ਆਵੇ ਤਿਵੇਂ ਕਰ ਜੀ ਤਾਂ ਗੁਰੂ ਨਾਨਕ ਜੀ ਹੋਰ ਸ਼ਲੋਕ ਕਹਿਆ॥

ਤਗ ਕਪਾਹੋਂ ਕਤੀਐ ਬ੍ਰਹਮਣ ਵਟੇ ਆਇ॥ ਕੁਹ ਬਕਰਾ ਰਿੰਨ ਖਾਇਆ ਸਭਕੋ ਆਖੈ ਪਾਇ॥ ਹੋਇ ਪੁਰਾਣਾ ਸੁਟੀਐ ਭੀ ਫਿਰ ਪਾਈਐ ਹੋਰ॥ ਨਾਨਕ ਤਗੁ ਨ ਤੁਟਈ ਜੇ ਤਗੁ ਹੋਵੈ ਜੋਰੁ॥ ੧॥ ਤਿਸਕਾ ਪਰਮਾਰਥ

ਗੁਰੂ ਨਾਨਕ ਜੀ ਕਹਿੰਦੇ ਹੈਨ ਜੋ ਹੇ ਸੁਆਮੀ ਦੇਉਤਾ ਤੂੰ ਅਸਾਡੇ ਗਲ ਵਿਚ ਜਨੇਊ ਤਦ ਪਾਉ

ਜਾਂ ਏਹ ਤੁੱਟੇ ਨਾਹੀਂ ਜੇ ਏਹ ਜਨੇਊ ਤੁਟ ਪਿਆ ਤਾਂ ਇਸ ਜਨੇਊ ਪਾਏ ਕਾ ਕਿਆ ਗੁਣ ਹੋਯਾ ਅਰ ਸੁਣੋ ਹੇ ਸੁਆਮੀ ਜੀ ਏਹ ਤੱਗ ਭਾਵੇਂ ਤੂੰ ਕਿਤਨੇ ਹੀ ਪਾਉ ਪਰ ਇਸ ਤੱਗ ਨਾਲ ਮੁਕਤ ਨਹੀਂ ਤਾਂ ਫੇਰ ਪੰਡਿਤ ਨੇ ਕਹਿਆ ਮਹਿਤਾ ਕਾਲੂ ਤੇਰਾ ਪੁੱਤ੍ਰ ਕੋਈ ਦੇਵਤਾ ਹੈ ਆਪੇ ਹੀ ਜਨੇਊ ਪਾਵੇ ਤਾਂ ਮਹਿਤੇ ਕਾਲੂ ਕਹਿਆ ਬੱਚਾ ਮਹਾਂਪੁਰਖ ਭੀ ਜਗਤ ਦੀ ਚਾਲ ਕਰਤੇ ਆਏ ਹੈਨ ਤਾਂ ਬਾਬੇ ਕਹਜ਼ਾ ਜਿਵੇਂ ਤੁਹਾਡੀ ਰਜ਼ਾਇ ਤਾਂ ਪੰਡਤ ਨੇ ਕਹਾ ਹੇ ਨਾਨਕ ਜੀ ਏਸ ਜਨੇਊ ਕੋ ਪਵਿੱਤ੍ਰ ਕਰਉ ਤਾਂ ਬਾਬੇ ਜੀ ਨੇ ਜਨੇਊ ਪਾਯਾ ਫੇਰ ਪੰਡਿਤ ਨੇ ਕਹਿਆ ਹੇ ਨਾਨਕ ਜੀ ਜੋ ਸੱਚ ਕਾ ਤੱਗ ਹੈ ਅਰ ਜਿਸ ਵਿਚ ਜ਼ੋਰ ਹੈ ਅਤੇ ਮੈਲਾ ਭੀ ਕਦੇ ਨਾ ਹੋਵੇ ਅਰ ਟੁੱਟੇ ਭੀ ਨਾਹੀਂ ਸ੍ਰੀ ਪਰਮੇਸ਼ਰ ਜੀ ਕੀ ਦਰਗਾਹ ਵਿੱਚ ਭੀ ਪਹੁੰਚੇ ਸੋ ਤੱਗ ਕਹੀਐ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਲੋਕ ਕਹਿਆ

ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚ ਸੂਤ ॥ ਦਰਗਹਿ ਅੰਦਰ ਪਾਈਐ ਤਗ ਨ ਤੂਟਸ ਪੂਤ ॥ ਤਿਸਕਾ ਪਰਮਾਰਥ ॥ ਸੁਣੋ ਪੰਡਿਤ ਜੀ ਮਾਨੁੱਖ ਨੂੰ ਏਹ ਚਾਹੀਦਾ ਹੈ ਜੋ ਸ੍ਰੀ ਪਰਮੇਸ਼ਰ ਜੀ ਕੀ ਸਲਾਹ ਕਰੇ ਅਰ ਸੱਚੇ ਕੇ ਘਰ ਮੇਂ ਰਹੇ ਅਰ ਸਤ ਕੇ ਸੂਤ ਕਾ ਜਨੇਊ ਪਾਵੇ ਜਿਸ ਜਨੇਊ ਨੂੰ ਸੱਚ ਕਾ ਜ਼ੋਰ ਹੈ ਸੋ ਓਹ ਤੱਗ ਸਦਾ ਹੀ ਅਸਥਿਰ ਹੈ ਹੇ ਪੰਡਤ ਜੀ ਪਰਮੇਸ਼ਰ ਕਾ ਨਾਮ ਮੰਨਣਾ ਜੋ ਹੈ ਸੋ ਕਪਾਹ ਉਗਾਵੇ ਅਰ ਸੱਚੀ ਸਲਾਹ ਕਾ ਸੂਤ ਕੱਤੇ ਸਤਿਗੁਰਾਂ ਦੇ ਦਰਬਾਰ ਸੱਚੇ ਕਾ ਤੱਗ ਪਾਏ ਸੋ ਤੱਗ ਟੁਟਦਾ ਨਹੀਂ ਐਸਾ ਤੱਗ ਪਰਮੇਸ਼ਰ ਦੀ ਕਿਰਪਾ ਹੋਇ ਤਾਂ ਇਹ ਜੀਵ ਨੂੰ ਮਿਲਦਾ ਹੈ ਸਰਬ ਅਸਥਾਨਾਂ ਵਿਚ ਏਹ ਨਾਲ ਹੀ ਰਹਿੰਦਾ ਹੈ ਇਹ ਉਪਦੇਸ਼ ਹਰਦਿਆਲ ਨੇ ਮਨ ਮੇਂ ਧਾਰਨ ਕੀਆ ਅਤੇ ਗੁਰੂ ਨਾਨਕ ਜੀ ਨੂੰ ਧੰਨ ਧੰਨ ਕਹਿਆ ਅਰ ਕਹਜ਼ਾ ਹੇ ਨਾਨਕ ਜੀ ਤੇਰੀ ਮਹਿਮਾ ਤੁਹੀਂ ਜਾਣੇ ਅਰ ਸਭ ਬੇਦੀ ਬੰਸ ਕੋ ਅਰ ਬ੍ਰਹਮਣੋਂ ਕੋ ਭੋਜਨ ਕਰਵਾਇਆ ਬਡੇ ਉਤਸ਼ਾਹ ਸਾਥ ਅਰ ਬ੍ਰਹਮਣੋਂ ਕਉ ਦੱਖਣਾ ਦਈ ਅਸੀਰਬਾਦ ਕਹਿ ਕਰ ਸਭ ਬ੍ਰਹਮਣ ਅਪਣੇ ਅਪਣੇ ਗ੍ਰਹਿ ਕਉ ਜਾਂਦੇ ਭਏ ਅਰ ਸਭ ਜ਼ਾਤ ਭਈ ਭੀ ਬਡੇ ਛੋਟੇ ਪ੍ਰਸੰਨ ਹੋਇ ਕਰ ਅਪਣੇ ਅਪਣੇ ਅਸਥਾਨ ਕੋ ਪ੍ਰਾਪਤ ਹੂਏ ॥

## ਅੱਗੇ ਸਾਖੀ ਗਊ ਮਹਿਖ ਚਰਾਵਣ ਕੀ ਚਲੀ

ਇਕ ਦਿਨ ਪਿਤਾ ਨੇ ਆਖਿਆ ਪੁੱਤਰ ਨਾਨਕਾ ਤੂੰ ਆਪਨੇ ਘਰ ਦੀਆਂ ਗਊਆਂ ਮਹੀਆਂ ਚਾਰ ਲਿਆਇਆ ਕਰ ਅੱਗੇ ਤਾਂ ਨੌਕਰ ਜਾਂਦੇ ਹੈਨ ਤੇ ਹੁਨ ਤੁਸੀ ਆਪ ਜਾਵੋ ਤਾਂ ਹੱਛੀ ਤਰਾਂ ਜਾਕੇ ਲਿਆਯਾ ਕਰੋ ਨਾਲੇ ਬਾਹਰ ਫਿਰਕੇ ਪ੍ਰਸੰਨ ਰਹੇਂਗਾ ਅਤੇ ਤੇਰਾ ਮਨ ਪਰਚਿਆ ਰਹੇਗਾ ॥ ਤਾਂ ਸ੍ਰੀ ਗੁਰੂ ਜੀ ਬੋਲੇ ਹੇ ਪਿਤਾ ਜੀ ਜੋ ਕੁਛ ਆਪ ਕਹੋਗੇ ਸੋਈ ਮੈਂ ਕਰਾਂਗਾ ਤਾਂ ਵਡੀ ਸਵੇਰ ਹੋਈ ਤਾਂ ਗੁਰੂ ਉਠੇ ਤੋ ਮਾਤਾ ਜੀ ਨੇ ਕੁਛ ਖਾਣੇ ਵਾਸਤੇ ਲੜ ਵਿਚ ਬੰਨ੍ਹ ਦਿੱਤਾ ਤੇ ਇਸ਼ਨਾਨ ਕਰਵਾਇਕਰ ਹੱਥ ਵਿਚ ਇੱਕ ਛਟੀ ਦਿੱਤੀ ਤਾਂ ਸ੍ਰੀ ਗੁਰਜੀ ਗਊਆਂ ਮਹੀਆਂ ਦੇ ਰੱਸੇ ਖੋਲ੍ਹ ਕੇ ਬਾਹਰ ਲੈਗਏ ਮਾਨੋ ਸ੍ਰੀ ਕ੍ਰਿਸ਼ਨ ਜੀ ਦੇ ਸਮਾਨ ਬ੍ਰਿਜ ਸੇ ਗਊਆਂ ਚਾਰਨੇ ਗਏ ਹੈਨ ਬਿੰਦ੍ਰਾਬਨ ਕੋ, ਆਗੇ ਮਹਾਰਾਜ ਜੀ ਗਊਆਂ ਕੋ ਚਾਰਤੇ ਏਕ ਸੁੰਦ੍ਰ ਅਸਥਾਨ ਦੇਖਕੇ ਏਕੰਤ

ਬੈਠ ਗਏ ਔਰ ਸਮਾਧੀ ਮੇਂ ਇਸਥਿਤ ਹੋਗਏ ਸ੍ਰੀ ਪਰਮੇਸ਼ਰ ਜੀ ਦੀ ਬੰਦਗੀ ਮੇਂ ਲਿਵਲੀਨ ਹੋਇ ਰਹੇ ਜੋ ਗਊਆਂ ਮਹੀਆਂ ਮਹਾਰਾਜ ਦੀਆਂ ਚਰਦੀਆਂ ਚਰਦੀਆਂ ਏਕ ਬਡੀ ਸੁੰਦ੍ਰ ਪੈਲੀ ਹਰੀ ਪ੍ਰਫੁਲਤ ਹੋਈ ਦੇਖਕਰ ਉਸਮੇਂ ਜਾਇਵੜੀਆਂ ਸਬ ਚਰ ਕਰ ਰੱਜ ਕੇ ਉਸੀ ਖੇਤ ਕੇ ਵਿਖੇ ਬੈਠ ਰਹੀਆਂ ਸਪੂਰਨ ਖੇਤ ਉਜਾੜ ਕਰ ਇਤਨੇ ਮੇਂ ਖੇਤ ਕਾ ਮਾਲਕ ਆਯਾ ਦੇਖੇ ਤਾਂ ਖੇਤ ਖਾਇ ਕਰ ਗਊਆਂ ਮਹੀਆਂ ਬੈਠ ਰਹੀਆਂ ਹੈਨ ਤਾਂ ਉਸਨੇ ਗੁਰੂ ਨਾਨਕ ਨੂੰ ਆਖਿਆ ਭਾਈ ਤੂੰ ਪਟਵਾਰੀ ਦਾ ਪੁੱਤ੍ਰ ਹੈਂ ਤੇ ਮੇਰੀ ਖੇਤੀ ਸਬ ਉਜਾੜ ਕੀਤੀ ਹਈ ਏਸ ਉਜਾੜੇ ਦਾ ਜਵਾਬ ਕਰ ਤੂੰ ਭਲਾ ਚਾਰਾਵਾ ਬਣਿਆ ਹੈਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਤੇਰਾ ਤਾਂ ਕੁਛ ਨਹੀਂ ਉਜੜਿਆ ਤੂੰ ਕਿਉਂ ਬੋਲਦਾ ਹੈਂ ਕਜ਼ਾ ਹੋਯਾ ਜੋ ਕਿਸੇ ਪਸ਼ੂ ਨੇ ਮੁਹਿ ਪਾਯਾ ਖ਼ੁਦਾਇ ਇਸੇ ਵਿਚ ਬਰਕਤ ਘੱਤ ਸੀ ਤਾਂ ਓਹ ਚੁੱਪ ਨਾ ਕਰੇ ਲਗਾ ਨਾਨਕ ਜੀ ਨਾਲ ਲੜਨ ਤਾਂ ਨਾਨਕ ਜੀ ਤੇ ਓਹ ਜਿਮੀਂਦਾਰ ਦੋਵੇਂ ਝਗੜਦੇ ਝਗੜਦੇ ਰਾਇ ਬੁਲਾਰ ਦੇ ਪਾਸ ਆਏ ਜੋ ਤਲਵੰਡੀ ਦਾ ਹਾਕਮ ਸੀ ਤਾਂ ਉਸ ਖੇਤ ਵਾਲੇ ਪੁਕਾਰ ਕੀਤੀ ਰਾਇ ਜੀ ਤੇਰੇ ਪਟਵਾਰੀ ਦੇ ਪੁੱਤ੍ਰ ਨੇ ਮੇਰਾ ਸਾਰਾ ਖੇਤ ਉਜਾੜ ਦਿੱਤਾ ਹੈ ਤਾਂ ਪਾਸੋਂ ਲੋਕਾਂ ਆਖਿਆ ਜੋ ਨਾਨਕ ਤਾਂ ਦਿਵਾਨਾ ਹੈ ਪਰ ਕਾਲੂ ਨੂੰ ਸੱਦੋ ਤਾਂ ਰਾਇ ਨੇ ਕਾਲੂ ਨੂੰ ਸਦਵਾਇਆ ਜਦ ਕਾਲੂ ਆਯਾ ਤਾਂ ਰਾਇ ਨੇ ਆਖਿਆ ਕਾਲੂ ਤੂੰ ਇਸ ਪੁੱਤ੍ਰ ਨੂੰ ਸਮਝਾਂਵਦਾ ਨਹੀਂ ਜੋ ਗ਼ਰੀਬ ਦਾ ਖੇਤ ਉਜਾੜ ਆਯਾ ਹੈ ਭਲਾ ਦਿਵਾਨਾ ਕਰ ਛੋਡਿਆ ਹਈ ਭਾਈ ਜਾਇ ਕਰ ਇਸਦਾ ਉਜਾੜਾ ਭਰਦੇਹ ਨਹੀਂ ਤਾਂ ਏਹ ਤੁਰਕ ਹੈ ਪੁਕਾਰ ਕਰਸੀ ਤਾਂ ਕਾਲੂ ਆਖਿਆ ਰਾਇ ਜੀ ਮੈਂ ਕਿਆ ਕਰਾਂ ਏਹ ਤਾਂ ਮਸਤਾਨਾ ਹੋਇ ਰਹਿੰਦਾ ਹੈ ਕੁਛ ਕੰਮ ਨਹੀਂ ਕਰਦਾ ਤਾਂ ਰਾਇ ਆਖਿਆ ਕਾਲੂ ਤੂੰ ਜਾਇਕੇ ਉਜਾੜਾ ਭਰਦੇਹ ਹੋਰ ਮੈਂ ਕੁਛ ਨਹੀਂ ਆਖਦਾ ਤਾਂ ਨਾਨਕ ਜੀ ਆਖਿਆ ਰਾਇ ਜੀ ਤੁਸੀ ਕਿਉਂ ਲੜਦੇ ਹੋ ਓਥੇ ਤਾਂ ਇੱਕ ਬੂਟਾ ਭੀ ਨਹੀਂ ਉਜੜਿਆ ਤੇ ਕਿਸੇ ਪਸ਼ੂ ਪੈਰ ਭੀ ਨਹੀਂ ਪਾਇਆ ਏਹ ਤਾਂ ਏਵੇਂ ਹੀ ਕੂਕਦਾ ਹੈ ਤਾਂ ਓਹ ਜੱਟ ਬੋਲਿਆ ਮੇਰਾ ਖੇਤ ਸਭ ਉਜੜ ਗਿਆ ਹੈ ਮੈਂ ਮੁੱਠਾ ਹਾਂ ਮੇਰਾ ਨਜ਼ਾਉਂ ਕਰੋ ਓਥੇ ਤਾਂ ਇੱਕ ਬੂਟਾ ਭੀ ਨਹੀਂ ਰਿਹਾ ਤਾਂ ਨਾਨਕ ਜੀ ਆਖਿਆ ਰਾਇ ਜੀ ਤੁਸੀ ਆਪਣਾ ਆਦਮੀ ਭੇਜ ਦੇਵੋ ਓਥੇ ਤਾਂ ਇੱਕ ਪੱਠਾ ਭੀ ਨਹੀਂ ਟੁੱਕਿਆ, ਤਾਂ ਰਾਇ ਬੁਲਾਰ ਨੇ ਆਪਣੇ ਪਿਆਦੇ ਭੇਜ ਦਿੱਤੇ ਜਾ ਓਹ ਜਾਇਕਰ ਦੇਖਨ ਤਾਂ ਖੇਤੀ ਸਭ ਸਾਬਤ ਖੜੀ ਹੈ ਇੱਕ ਪੱਠਾ ਭੀ ਨਹੀਂ ਖਾਧਾ ਗਿਆ ਚੁਫੇਰੇ ਫਿਰਕੇ ਦੇਖਿਆ ਕਿਧਰੇ ਪਸ਼ੂ ਦਾ ਖੋਜ ਭੀ ਨਜ਼ਰ ਨਹੀਂ ਆਇਆ ਤਾਂ ਓਹ ਜੱਟ ਵੇਖਕੇ ਅਚਰਜ ਹੋਇ ਗਇਆ ਪਿਆਦੇ ਮੁੜ ਆਏ ਆਖਣ ਲਗੇ ਰਾਇ ਜੀ ਖੇਤੀ ਤਾਂ ਸਭ ਸਾਬਤ ਖੜੀ ਹੈ ਇੱਕ ਬੂਟਾ ਭੀ ਨਹੀਂ ਟੁੱਕਿਆ ਤਾਂ ਰਾਇ ਬੁਲਾਰ ਨੇ ਖੇਤੀ ਵਾਲੇ ਨੂੰ ਝੂਠਾ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਕਾਲੂ ਦੋਵੇਂ ਘਰ ਨੂੰ ਆਏ॥

## ਸਾਖੀ ਸਰਪ ਦੇ ਪਰਛਾਵੇਂ ਦੀ ਚਲੀ

ਸੰਮਤ ਪੰਦ੍ਹਾਂ ਸੈ ਪੈਂਤੀ ਵਿਸਾਖ ਵਿਚ ਸ੍ਰੀ ਗੁਰੂ ਨਾਨਕ ਜੀ ਗਊਆਂ ਮੱਝੀਆਂ ਚਾਰੀਆਂ ਹੈਨ ਜਾਂ

ਇਕ ਦਿਨ ਹੋਇਆ ਤੇ ਮੱਝੀਂ ਚਾਰਨ ਗਏ ਜਦ ਦੁਪਹਿਰ ਹੋਈ ਤਾਂ ਆਲਸ ਕਰਕੇ ਇੱਕ ਦਰਖ਼ਤ ਦੇ ਹੇਠ ਬੈਠ ਗਏ ਤੇ ਮੱਝੀਂ ਛਾਵੇਂ ਬਹਿ ਗਈਆਂ ਤਾਂ ਨਾਨਕ ਜੀ ਚੁੰਨੀ ਹੇਠ ਵਿਛਾਇ ਕੇ ਸੋ ਗਏ ਪਰਛਾਵਾਂ ਢਲ ਗਿਆ ਸ੍ਰੀ ਗੁਰੂ ਨਾਨਕ ਜੀ ਦੇ ਮੂੰਹ ਪਰ ਧੁਪ ਆਇ ਗਈ ਤਾਂ ਗਰਮੀ ਕਰਕੇ ਪ੍ਰਸੇਦ ਆਗਇਆਂ ਤਾਂ ਸ਼ੇਸ਼ਨਾਗ ਆਪਣਾ ਸੁਆਮੀ ਜਾਣਕੇ ਆਯਾ ਸੁਪੇਦ ਰੰਗ ਕਾ ਥਾ ਤੇ ਫਣ ਪਸਾਰ ਕਰ ਮੂੰਹ ਪਰ ਛਾਯਾ ਕਰੀ ਪਰ ਕਣਕ ਦੇ ਕੱਛ ਦੇਦਿਨ ਆਹੇ ਤਾਂ ਰਾਇ ਬੁਲਾਰ ਕੱਛ ਕਰਦਾ ਕਰਦਾ ਉਸੇ ਰਸਤੇ ਆਇ ਗਿਆ ਦੇਖੇ ਤਾਂ ਇਕ ਨੀਂਗਰ ਸੁੱਤਾ ਪਿਆ ਹੈ ਤੇ ਨਾਗ ਕੋਲ ਬੈਠਾ ਹੈ ਤੇ ਸਿਰ ਪਰ ਫਣ ਦੀ ਛਾਯਾ ਕੀਤੀ ਹੈ ਰਾਇ ਬੁਲਾਰ ਦੇਖਕੇ ਖੜਾ ਹੋਇ ਗਿਆ ਜੀ ਵਿੱਚ ਵੀਚਾਰਨ ਲਗਾ ਭਾਈ ਜੇ ਤਾਂ ਏਹ ਨੀਂਗਰ ਜੀਂਵਦਾ ਹੈ ਤਾਂ ਕੋਈ ਔਲੀਆ ਅੰਬੀਆ ਹੈ ਤੇ ਜੇਕਰ ਸਰਪ ਸਾਹ ਪੀ ਗਿਆ ਹੈ ਤਾਂ ਮਰਗਿਆ ਹੈ ਏਹ ਵਿਚਾਰਦਾ ਸੀ ਤਾਂ ਪਿੱਛੋਂ ਆਦਮੀ ਆਏ ਤਾਂ ਰਾਇ ਆਖਿਆ ਭਾਈ ਏਹ ਨੀਂਗਰ ਦੇਖੋ ਜੋ ਕੌਣ ਸੁੱਤਾ ਹੈ ਓਹ ਦੇਖਨ ਤਾਂ ਕਾਲੂ ਪਟਵਾਰੀ ਦਾ ਪੁੱਤ੍ਰ ਨਾਨਕ ਸੁੱਤਾ ਪਿਆ ਹੈ ਤਾਂ ਓਨਾਂ ਆਖਿਆ ਰਾਇ ਜੀ ਤੇਰੇ ਕਾਲੂ ਪਟਵਾਰੀ ਦਾ ਪੁੱਤ੍ਰ ਹੈ ਤਾਂ ਰਾਇ ਆਖਿਆ ਏਸਨੂੰ ਜਗਾਵੋ ਤਾਂ ਓਹ ਨੇੜੇ ਗਏ ਤਾਂ ਸਰਪ ਗੁੰਮ ਹੋਇ ਗਿਆ ਤਾਂ ਓਨਾਂ ਨਾਨਕ ਜੀ ਨੂੰ ਜਗਾਯਾ ਸ੍ਰੀ ਨਾਨਕ ਜੀ ਉਠ ਬੈਠਾ ਦੇਖੇ ਤਾਂ ਸਿਰ ਤੇ ਰਾਇ ਜੀ ਖੜਾ ਹੈ ਤਾਂ ਨਾਨਕ ਜੀ ਹੱਥ ਜੋੜਕੇ ਰਾਇ ਨੂੰ ਸਲਾਮ ਕੀਤਾ ਰਾਇ ਬੁਲਾਂਰ ਘੋੜੇ ਉਤੋਂ ਉਤਰਕੇ ਨਾਨਕ ਜੀ ਨੂੰ ਗਲ ਨਾਲ ਲਾਯਾ ਤੇ ਮੱਥਾ ਚੁੰਮਿਆਂ ਹੱਥ ਜੋੜਕੇ ਬੰਦਗੀ ਆਖੀ ਬਹੁਤ ਅਦਬ ਕੀਤੋਸੁ ਤਬ ਲੋਗ ਹੈਰਾਨ ਹੋਇਗਏ ਆਖਣ ਲਗੇ ਭਾਈ ਇਸ ਨੀਂਗਰ ਉੱਤੇ ਰਾਇ ਦੀ ਬਹੁਤ ਮਿਹਰਵਾਨਗੀ ਹੋਈ ਹੈ ਫੇਰ ਰਾਇ ਘਰ ਆਯਾ ਤੇ ਕਾਲੂ ਨੂੰ ਸਦਵਾਯਾ ਜਾਂ ਕਾਲੂ ਆਯਾ ਤਾਂ ਰਾਇ ਨੇ ਕਾਲੂ ਨੂੰ ਆਖਿਆ ਕਾਲੂ ਤੇਰੇ ਘਰ ਜੋ ਨਾਨਕ ਪੁੱਤ੍ਰ ਹਈ ਇਸ ਤਾਈਂ ਪੁੱਤ੍ਰ ਕਰਕੇ ਨਾ ਜਾਣੀਂ ਏਹ ਕੋਈ ਪਰਮੇਸ਼ਰ ਦਾ ਭਗਤ ਹੈ ਕਾਲੂ ਤੂੰ ਨਾਨਕ ਤਾਈਂ ਕਦੀ ਝਿੜਕੀਂ ਨਾਹੀਂ ਨੇ ਕੌੜਾ ਵੀ ਨਾ ਬੋਲੀਂ ਤੇ ਕਦੀ ਇਸ ਪੁੱਤ੍ਰ ਦਾ ਮੂੰਹ ਭੀ ਨਾ ਫਿਟਕਾਰੀਂ ਇਹ ਮਹਾਂ ਪੁਰਖ ਹੈ ਇਸਦਾ ਸਦਕਾ ਸ਼ਹਿਰ ਮੇਰਾ ਵਸਦਾ ਹੈ ਤੇ ਮੈਂ ਇਸਦਾ ਸਦਕਾ ਨਿਹਾਲ ਹੋਯਾ ਹਾਂ ਅਤੇ ਕਾਲੂ ਤੂੰ ਭੀ ਨਿਹਾਲ ਹੈਂ ਜੋ ਜਿਸਦੇ ਘਰ ਐਸਾ ਪੁੱਤਰ ਪੈਦਾ ਹੋਯਾ ਹੈ ਤਾਂ ਕਾਲੂ ਆਖਿਆ ਭਲਾ ਰਾਇ ਜੀ ਵਡਾ ਹੋਸੀ ਤਾਂ ਜਾਣਾਂਗੇ ਹੁਣ ਤਾਂ ਕੰਮ ਕਾਰ ਕੋਈ ਨਹੀਂ ਕਰਦਾ ਅਤੇ ਜੋਕੁਛ ਵਸਤ ਘਰੋਂ ਲੈ ਜਾਂਦਾ ਹੈ ਸੋ ਬਾਹਿਰ ਸੁੱਟ ਆਂਵਦਾ ਹੈ ਤਾਂ ਏਹ ਬਾਤ ਕਹਿ ਕਰ ਕਾਲੂ ਆਪਣੇ ਘਰ ਨੂੰ ਆਯਾ, ਇਕ ਦਿਨ ਨਾਨਕ ਜੀ ਫੇਰ ਮੱਝੀਂ ਚਾਰਨ ਗਏ ਤਾਂ ਬਾਹਰ ਜਾਕੇ ਸੋ ਗਏ ਦੁਪਹਿਰ ਹੋਈ ਤਾਂ ਸਬ ਦਰਖ਼ਤਾਂ ਦੇ ਪ੍ਰਛਾਵੇਂ ਢਲ ਗਏ ਜਿੱਥੇ ਨਾਨਕ ਜੀ ਸੁੱਤੇ ਸੇ ਉਸਦਾ ਪਰਛਾਵਾਂ ਨਾ ਫਿਰਿਆ ਤਾਂ ਫੇਰ ਕੱਛ ਕਰਕੇ ਰਾਇ ਜੀ ਆਯਾ ਦੇਖੇ ਤਾਂ ਹੋਰ ਪ੍ਰਛਾਵੇਂ ਢਲ ਗਏ ਤੇ ਓਹ ਪ੍ਰਛਾਵਾਂ ਨਹੀਂ ਢਲਿਆ ਏਹ ਵੇਖਕੇ ਰਾਇ ਬੰਦਗੀ ਕਰਕੇ ਚਲਿਆ ਗਿਆ ਤਾਂ ਲੋਕਾਂ ਨੂੰ ਆਖਣ ਲਗਾ ਭਾਈ ਏਹ ਕਾਲੂ ਦਾ ਪੁੱਤ੍ਰ ਨਾਨਕ ਕੋਈ ਪੂਰਨ ਪੁਰਖ ਹੈ ਦੇਖੋ

ਏਸਦੀਆਂ ਸੱਭੇ ਬਾਤਾਂ ਅਚਰਜ ਦੇਖੀਆਂ ਹੈਨ ਅੱਗੇ ਖੇਤੀ ਦੀ ਬਾਤ ਹੋਈ ਪਿੱਛੋਂ ਸਰਪ ਦੀ ਹੋਈ ਅਤੇ ਹੁਣ ਪਰਛਾਵਾਂ ਖੜੋ ਰਿਹਾ ਹੈ ਤਾਂ ਰਾਇ ਬੁਲਾਰ ਉਸਤਤਿ ਕਰਦਾ ਆਪਨੇ ਘਰ ਨੂੰ ਆਯਾ ਤੇ ਗੁਰੂ ਜੀ ਦੀ ਓਹਾ ਚਾਲੀ ਆਹੀ ਤਾਂ ਪਿਤਾ ਆਖੇ ਪੁੱਤਰ ਲੋਕਾਂ ਦੇ ਉਲਾਂਭਿਆਂ ਮੈਨੂੰ ਜਿਚ ਕੀਤਾ ਆਹਾ ਤੂੰ ਕੁਛ ਸਮਝ ਤਾਂ ਸ੍ਰੀ ਗੁਰੂ ਕਹਿਆ ਭਲਾ ਪਿਤਾ ਜੀ ਜੋ ਆਖੋਗੇ ਸੋ ਕਰਾਂਗਾ॥

## ਆਗੇ ਸਾਖੀ ਮਾਤਾ ਪਿਤਾ ਨਾਲ ਹੋਈ

ਗੁਰੂ ਨਾਨਕ ਜੀ ਦੀ ਓਹੋ ਚਾਲੀ ਹੀ ਰਹੀ ਬੋਲੇ ਚਾਲੇ ਕਿਸੇ ਨਾਲ ਨਾਹੀਂ ਲੰਮਾ ਹੀ ਪਇਆ ਰਹੇ ਸਭ ਪਰਵਾਰ ਬੇਦੀਆਂ ਦਾ ਬਡਾ ਦਿਲਗੀਰ ਹੋਇ ਗਇਆ ਅਤੇ ਲੋਕ ਆਖਣ ਲਗੇ ਜੋ ਨਾਨਕ ਜੀ ਤਾਂ ਕਮਲਾ ਹੋਯਾ ਹੈ ਗੁਰੂ ਜੀ ਦੀ ਮਾਤਾ ਜੀ ਨਾਨਕ ਜੀ ਪਾਸ ਆਇ ਕਰ ਆਖਣ ਲਗੇ ਹੇ ਬੇਟਾ ਤੈਨੂੰ ਲੰਮੇ ਪੈ ਰਹਿਣਾ ਕਿਉਂ ਕਰ ਬਣਦਾ ਹੈ ਹੁਣ ਜੁਆਨ ਉਮਰ ਹੋਯਾ ਹੈਂ ਕੁਛ ਰੁਜ਼ਗਾਰ ਕਰਨਾ ਚਾਹੀਏ ਕਿਰਤ ਕੀਤਿਆਂ ਜਗਤ ਭੀ ਸ਼ੋਭਾ ਕਰਦਾ ਹੈ ਅਤੇ ਨਿੱਤ ਦੀਆਂ ਕਮਲੀਆਂ ਗੱਲਾਂ ਛਡ ਦੇਹ ਅਸਾਨੂੰ ਲੋਕ ਏਹ ਕਹਿੰਦੇ ਹੈਨ ਜੋ ਕਾਲੂ ਦਾ ਪੁੱਤਰ ਮਖੱਟੂ ਪੈਦੇ ਹੋਯਾ ਹੈ ਏਹੀਆਂ ਗੱਲਾਂ ਸੁਣਕੇ ਸ਼ਰੀਕਾਂ ਦੀਆਂ ਸਾਨੂੰ ਬੁਰੀਆਂ ਲਗਦੀਆਂ ਹੈਨ ਜਾਂ ਏਹ ਗੱਲ ਮਾਤਾ ਜੀ ਨੇ ਆਖੀ ਤਾਂ ਭੀ ਗੁਰੂ ਜੀ ਦਿਲ ਕੋਈ ਨਾ ਲਗੀ ਗੁਰੂ ਜੀ ਲੰਮੇ ਹੀ ਪਏ ਰਹਿਣ ਲੋਕ ਭੀ ਆਖਕੇ ਥਕ ਪਏ ਤਦ ਸ੍ਰੀ ਗੁਰੂ ਜੀ ਬੋਲੇ ਕਿਸੇ ਨਾਲ ਨਾਹੀਂ ਗੁਰੂ ਨਾਨਕ ਜੀ ਦੀ ਮਾਤਾ ਨੇ ਮਹਿਤੇ ਕਾਲੂ ਨੂੰ ਜਾਇ ਕਰ ਆਖਿਆ ਦੇਖੋ ਜੀ ਤੇਰੇ ਪੁੱਤਰ ਨੂੰ ਪਇਆਂ ਹੋਇਆਂ ਕਿਤਨੇ ਦਿਨ ਬੀਤ ਗਏ ਹੈਨ ਅਤੇ ਖਾਂਦਾ ਪੀਂਦਾ ਭੀ ਕੁਛ ਨਹੀਂ ਤਾਂ ਕਾਲੂ ਜੀ ਭੀ ਆਇ ਕਰ ਆਖਣ ਲਗਾ ਜੋ ਹੇ ਬੇਟਾ ਨਾਨਕ ਤੈਨੂੰ ਪਇਆਂ ਕਿਉਂ ਕਰ ਬਣਦੀ ਹੈ ਅਤੇ ਕੁਛ ਖਾਓ ਪੀਓ ਪਹਿਨੋ ਖ਼ੁਸ਼ੀ ਰਹਜ਼ਾ ਕਰੋ ਅਤੇ ਕੁਛ ਖੇਤੀ ਪੱਤੀ ਦੀ ਖ਼ਬਰ ਲੈ ਆਯਾ ਕਰੋ ਅਤੇ ਕੁਛ ਰੁਜ਼ਗਾਰ ਭੀ ਕੀਤਾ ਕਰੋ ਹੇ ਬੇਟਾ ਜੀ ਤੁਹਾਨੂੰ ਦੇਖਕਰ ਸਾਰਾ ਪਰਵਾਰ ਹੀ ਦਿਲਗੀਰ ਰਹਿੰਦਾ ਹੈ ਅਤੇ ਜੇ ਤੈਨੂੰ ਕਾਈ ਗੱਲ ਕਰਨੀ ਨਹੀਂ ਭਾਉਂਦੀ ਤਾਂ ਤੂੰ ਕੁਛ ਨਾ ਕਰਿਆ ਕਰ ਅਸੀ ਤੈਨੂੰ ਏਹ ਆਖਦੇ ਹਾਂ ਤੂੰ ਫ਼ਿਕਰਵਾਨ ਕਿਉਂ ਰਹਿੰਦਾ ਹੈਂ ਪਰਚਾ ਰੁਜ਼ਗਾਰ ਦਾ ਕਰਨਾ ਬਹੁਤ ਭਲਾ ਹੈ ਅਤੇ ਜੇਹੜੇ ਖੱਤ੍ਰੀਆਂ ਦੇ ਪੁੱਤ੍ਰਾਂ ਪਾਸ ਪੈਸੇ ਹੋਂਦੇ ਹੈਨ ਤਾਂ ਕਿਆ ਓਹ ਰੁਜ਼ਗਾਰ ਨਹੀਂ ਕਰਦੇ ਪਰ ਸੁਣ ਬੱਚਾ ਕਿਰਤ ਬਿਨਾਂ ਜੀਵਣਾ ਥੋੜਾ ਹੈ ਅਤੇ ਸੁਣ ਬੇਟਾ ਅਸਾਡੀ ਖੇਤੀ ਬਾਹਿਰ ਪੱਕੀ ਖੜੀ ਹੈ ਅਰ ਜੇ ਤੂੰ ਵਿੱਚ ਜਾਇਕਰ ਖੜਾ ਹੋਵੇਂ ਤਾਂ ਖੇਤੀ ਕਿਉਂ ਉਜੜੇ ਅਤੇ ਸਭ ਕੋਈ ਸ਼ਰੀਕ ਅਤੇ ਦੇਖਣ ਵਾਲੇ ਆਖਣ ਜੋ ਵਾਹ ਵਾਹ ਭਾਈ ਕਾਲੂ ਦਾ ਪੁੱਤ੍ਰ ਭਲਾ ਹੋਇਆ ਹੈ ਤੇ ਸੁਣ ਬੇਟਾ ਲੋਕਾਂ ਦੀ ਬਾਤ ਹੈ ਖੇਤੀ ਖ਼ਸਮਾਂ ਸੇਤੀ ਤਾਂ ਫੇਰ ਗੁਰੂ ਜੀ ਬੋਲੇ ਹੇ ਪਿਤਾ ਜੀ ਹੁਣ ਅਸਾਂ ਨਵੇ ਕਲੀ ਖੇਤੀ ਵਾਹੀ ਹੈ ਅਤੇ ਹਲ ਵਾਹਿਆ ਹੈ ਅਤੇ ਸਾਡੀ ਜ਼ਿਮੀਂ ਵੱਤ੍ਰ ਆਈ ਹੈ ਸੋ ਓਹ ਖੇਤੀ ਅਸੀ ਬਹੁਤ ਤਕੜੀ ਰਖਦੇ ਹਾਂ ਸੁਣੋ ਪਿਤਾ ਜੀ ਅਸੀ ਆਪਣੀ ਖੇਤੀ ਦੀ ਸੰਭਾਲ ਹੀ ਰਖਦੇ ਹਾਂ ਪਰਾਈ ਖੇਤੀ ਦੀ ਸਾਰ ਕਿਆ ਜਾਣੀਏ ਤਾਂ ਏਹ ਗੱਲ ਸੁਣਕਰ ਕਾਲੂ ਹੈਰਾਨ ਹੋਇ ਰਹਿਆ

ਅਤੇ ਆਖਣ ਲਗਾ ਜੋ ਦੇਖੋ ਲੋਕੋ ਏਹ ਕੀ ਆਖਦਾ ਹੈ ਅਤੇ ਫੇਰ ਕਾਲੂ ਨੇ ਆਖਿਆ ਹੇ ਨਾਨਕ ਜੀ ਤੂੰ ਨਵੇਕਲੀ ਖੇਤੀ ਕਦੋਕਣੀ ਵਾਹੀ ਹੈ ਅਤੇ ਜੇਕਰ ਤੇਰੀ ਖੁਸ਼ੀ ਹੋਵੇਗੀ ਤਾਂ ਅਗਲੇ ਫ਼ਸਲ ਨੂੰ ਤੈਨੂੰ ਨਵੇਕਲੀ ਖੇਤੀ ਵਹਾ ਦੇਵਾਂਗੇ ਜੋ ਦੇਖਾਂ ਤੂੰ ਕਿਉਂਕਰ ਪਕਾਇਕਰ ਖਾਵੇਂਗਾ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਿਤਾ ਜੀ ਅਸਾਂ ਹੁਣ ਨਵੀਂ ਖੇਤੀ ਵਾਹੀ ਹੈ ਅਤੇ ਓਹ ਭਲੀ ਜੰਮੀ ਹੈ ਤਾਂ ਫੇਰ ਕਾਲੂ ਕਹਿਆ ਹੇ ਪੁੱਤ੍ਰ ਅਸਾਂ ਤਾਂ ਤੇਰੀ ਖੇਤੀ ਡਿੱਠੀ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ ਅਸਾਂ ਹੁਣ ਵਾਹੀ ਹੈ ਜੇਹੜੀ ਖੇਤੀ ਹੈ ਸੋ ਤੁਸੀ ਆਪੇ ਹੀ ਦੇਖੋਗੇ ਅਤੇ ਸੁਣੋਗੇ ਤਾਂ ਫੇਰ ਗੁਰੂ ਜੀ ਨੇ ਇੱਕ ਸ਼ਬਦ ਆਖਿਆ ਰਾਗ ਸੋਰਠ ਵਿਚ॥ ਰਾਗ ਸੋਰਠ ਮਹਲਾ੧ਘਰੁ੧

ਮਨ ਹਾਲੀ ਕਿਰਸਾਣੀ ਕਰਣੀ ਸਰਮ ਪਾਣੀ ਤਨ ਖੇਤ॥ ਨਾਮ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ॥ ਭਾਉ ਕਰਮ ਕਰਿ ਜੰਮਸੀ ਸੇ ਘਰਿ ਭਾਗਠ ਦੇਖ॥ ੧॥ ਬਾਬਾ ਮਾਇਆ ਸਾਥ ਨ ਹੋਇ॥ ਇਨ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ ੧॥ ਰਹਾਉ॥ ਤਾਂ ਕਾਲੂ ਨੇ ਆਖਿਆ ਹੇ ਨਾਨਕ ਜੀ ਮੈਨੂੰ ਇਸਦਾ ਅਰਥ ਸਮਝਾਉ ਤਾਂ ਬਾਬੇ ਨਾਨਕ ਜੀ ਕਹਿਆ ਹੇ ਪਿਤਾ ਜੀ ਏਹ ਜੇਹੜਾ ਮਨ ਹੈ ਤਿਸਨੂੰ ਮੈਂ ਸਾਧ ਸੰਗਤ ਦੀ ਟਹਿਲ ਵਿਚ ਜੋ ਲਾਯਾ ਹੈ ਸੋ ਹਾਲੀ ਕੀਤਾ ਹੈ ਅਤੇ ਤਨਰੂਪੀ ਖੇਤ ਵਿਚ ਭਲੀਆਂ ਕਰਨੀਆਂ ਦੀ ਕਿਰਸਾਣੀ ਕਿਆ ਵਾਹੀ ਕੀਤੀ ਹੈ ਸਾਧਾਂ ਦਾ ਸੰਗ ਜੋ ਕਰਨਾ ਹੈ ਸੋ ਪਾਣੀ ਦਿੱਤਾ ਹੈ ਪਰਮੇਸ਼ਰ ਦਾ ਨਾਮ ਜਪਣਾ ਸੋ ਬੀਜ ਪਾਇਆ ਹੈ ਸੰਤੋਖ ਕਰਨਾ ਏਹ ਸੁਹਾਗਾ ਦਿੱਤਾ ਹੈ ਭਲਿਆਂ ਕਰਮਾਂ ਨਾਲ ਭਾਉ ਕਰਨਾ ਏਹ ਪੈਲੀ ਜੰਮੀ ਹੈ ਸੋਈ ਘਰ ਭਾਗਵਾਨ ਹੈ ਜਿਸ ਘਰ ਵਿਚ ਐਸੀ ਪੈਲੀ ਦੀ ਆਮਦਨੀ ਆਈ ਹੈ ਬਾਬਾ ਹੋਰ ਜੋ ਮਾਇਆ ਦੀ ਰਚਨਾ ਹੈ ਸੋ ਧ੍ਰੋਹ ਹੈ ਤੇ ਪਰਮੇਸ਼ਰ ਦੇ ਪਾਸਿਓਂ ਓਹ ਭੁਲਾਂਵਦੀ ਹੈ ਅਤੇ ਨਾਲ ਭੀ ਨਹੀਂ ਜਾਂਦੀ॥ ੧॥ ਤਾਂ ਕਾਲੂ ਨੇ ਆਖਿਆ ਬੱਚਾ ਖੇਤੀ ਨਹੀਂ ਕਰਦਾ ਤਾਂ ਤੂੰ ਹੱਟ ਹੀ ਕੱਢ ਬੈਠ ਅਸਾਂ ਖੱਤ੍ਰੀਆਂ ਦੀ ਖੇਤੀ ਤਾਂ ਹੱਟੀ ਹੈ ਤਾਂ ਗੁਰੂ ਨਾਨਕ ਜੀ ਦੂਸਰੀ ਪਉੜੀ ਆਖੀ॥ ਪਉੜੀ ਦੂਸਰੀ

ਹਾਣਿ ਹਟ ਕਹਿ ਆਰਜਾ ਸਚੁ ਨਾਮ ਕਰ ਵਥ॥ ਸੁਰਤਿ ਸੋਚਿ ਕਰਿ ਭਾਂਡਸਾਲ ਤਿਸ ਵਿਚ ਤਿਸਨੋ ਰਖੁ॥ ਵਣਜਾਰਿਆ ਸਿਉ ਵਣਜ ਕਰਿ ਲੈ ਲਾਹਾ ਮਨਿ ਹਸਿ॥ ੨॥

ਤਿਸਦਾ ਪਰਮਾਰਥ ॥ ਹੇ ਪਿਤਾ ਜੀ ਅਸਾਂ ਏਹ ਹੱਟ ਕੱਢੀ ਹੈ ਮਾਨੁਖ ਦੇਹ ਕੀ ਜੋ ਆਰਬਲਾ ਹੈ ਸੋ ਅਸਾਂ ਨੇ ਹੱਟ ਕੀਤੀ ਹੈ ਸੁਰਤ ਦੀਆਂ ਬਿਰਤੀਆਂ ਨੂੰ ਪਾਪਾਂ ਥੀਂ ਹਟਾਇਕੇ ਪਵਿੱਤ੍ਰ ਕੀਤਾ ਹੈ ਸੋਈ ਅਸਾਂ ਭਾਂਡਸਾਲ ਕੀਤੀ ਹੈ ਸੱਤ ਨਾਮ ਪਰਮੇਸ਼ਰ ਕਾ ਤਿਸਨੂੰ ਹਰ ਵੇਲੇ ਯਾਦ ਰਖਣਾ ਸੋ ਉਨਾ ਭਾਂਡਿਆਂ ਵਿਚ ਵਸਤ ਪਾਇ ਰੱਖੀ ਹੈ ਅਤੇ ਸੰਤਾਂ ਨਾਲ ਜੇਹੜਾ ਮਿਲਨਾ ਹੈ ਸੋ ਵਣਜ ਕਰਕੇ ਗਿਆਨ ਰੂਪੀ ਲਾਹਾ ਖੱਟਿਆ ਹੈ॥ ੨॥ ਤਾਂ ਫੇਰ ਕਾਲੂ ਨੇ ਆਖਿਆ ਹੇ ਨਾਨਕ ਜੀ ਜੇ ਹੱਟ ਨਹੀਂ ਕਰਦਾ ਅਤੇ ਤੇਰਾ ਮਨ ਫਿਰਣੇ ਤੇ ਹੈ ਤਾਂ ਸਉਦਾਗਰੀ ਘੋੜਿਆਂ ਦੀ ਕਰ ਤਾਂ ਬਾਬੇ ਆਖਿਆ ਪਿਤਾ ਜੀ ਅਸਾਂ ਸਉਦਾਗਰੀ ਭੀ ਕੀਤੀ ਹੈ ਬਾਬੇ ਜੀ ਤੀਸਰੀ ਪਉੜੀ ਆਖੀ॥

ਸੁਣਿ ਸਾਸਤ ਸਉਦਾਗਰੀ ਸਤ ਘੋੜੇ ਲੈ ਚਲ ॥ ਖਰਚ ਬੰਨਿ ਚੰਗਿਆਈਆਂ ਮਤ ਮਨ ਜਾਣਹਿ ਕਲ ॥ ਨਿਰੰਕਾਰ ਕੈ ਦੇਸ ਜਾਇ ਤਾਂ ਸੁਖ ਲਹਹਿ ਮਹਲੁ ॥ ੩ ॥

ਤਿਸਦਾ ਪਰਮਾਰਥ ॥ ਹੇ ਪਿਤਾ ਜੀ ਸਤ ਸ਼ਾਸਤ੍ਰਾਂ ਨੂੰ ਸ੍ਰਵਣ ਕਰਨਾ ਅਤੇ ਤਿਨਾਂ ਨੂੰ ਮਨ ਵਿਚ ਧਾਰਨਾ ਏਹ ਤਾਂ ਅਸਾਂ ਸਉਦਾਗਰੀ ਕੀਤੀ ਹੈ ਅਤੇ ਜੇਹੜਾ ਸੱਚ ਬੋਲਣਾ ਹੈ ਸੋ ਅਸਾਂ ਘੋੜੇ ਕੀਤੇ ਹੈਨ ਅਰ ਬੁਰੇ ਕਰਮਾਂ ਦਾ ਤਿਆਗ ਅਤੇ ਭਲੇ ਕਰਮਾਂ ਦਾ ਗ੍ਰਹਿਣ ਕਰਨਾ ਏਹ ਖ਼ਰਚ ਬੰਨ੍ਹਿਆ ਹੈ ਅਰ ਮਨ ਵਿਚ ਏਹ ਦ੍ਰਿੜਤਾ ਹੈ ਜੋ ਪਰਮੇਸ਼ਰ ਜੀ ਹਾਜ਼ਰਾ ਹਜ਼ੂਰ ਸਾਡੇ ਅੰਗ ਸੰਗ ਹੈ ਸੋ ਤਿਸ ਭਗਵੰਤ ਦੀ ਕਿਰਪਾ ਕਰਕੇ ਨਿਰੰਕਾਰ ਦੇ ਦੇਸ਼ ਮੇਂ ਜਾਇ ਪ੍ਰਾਪਤਿ ਹੋਏ ਹਾਂ ਤਿਸ ਨਿਰੰਕਾਰ ਦੇ ਮਹਿਲ ਵਿੱਚ ਕਿਆ ਅਸਥਾਨ ਵਿਚ ਪਹੁੰਚੇ ਹਾਂ ਏਹ ਬਡਾ ਨਫ਼ਾ ਸਾਨੂੰ ਪ੍ਰਾਪਤੇ ਹੋਇਆ ਹੈ ਬਡੇ ਆਨੰਦ ਮੇਂ ਮਗਨ ਹਾਂ ॥ ੩ ॥ ਤਾਂ ਕਾਲੂ ਜੀ ਏਹ ਸੁਣਕਰ ਆਖਿਆ ਹੇ ਨਾਨਕ ਜੀ ਤੂੰ ਅਸਾਡੇ ਕੰਮ ਕਾਜ ਥੋਂ ਤਾਂ ਰਹਿਚੁੱਕੇਂ ਪਰ ਘਰ ਤਾਂ ਚਲਕੇ ਬੈਠ ਅਸਾਂ ਤੇਰਾ ਖੱਟਣਾ ਛਡਿਆ ਹੈ ਤੇਰੀ ਉਦਾਸੀ ਦੇਖਕੇ ਸ਼ਰੀਕ ਕਹਿੰਦੇ ਹੈਨ ਕਾਲੂ ਦਾ ਪੁੱਤ੍ਰ ਮਖੱਟੂ ਹੈ ਅਤੇ ਜੇ ਤੂੰ ਉਦਾਸ ਹੋਇਕੇ ਨਿਕਲ ਗਿਓਂ ਤਾਂ ਲੋਕ ਆਖਨਗੇ ਜੋ ਕਾਲੂ ਦਾ ਪੁੱਤ੍ਰ ਮਖੱਟੂ ਸੀ ਫ਼ਕੀਰ ਹੋਇਕੇ ਨਿਕਲ ਗਿਆ ਹੈ ਇਸ ਬਾਤ ਮੇਂ ਬੱਚਾ ਸਾਨੂੰ ਬੜੀ ਹਾਣ ਆਵੇਗੀ ਅਰ ਸੁਣ ਬੇਟਾ ਜੇ ਕੁਛ ਹੋਰ ਨਹੀਂ ਕਰ ਸਕਦਾ ਤਾਂ ਕਿਸੇ ਦੀ ਚਾਕਰੀ ਹੀ ਕਰ॥ ਤਾਂ ਗੁਰੂ ਨਾਨਕ ਜੀ ਚਉਥੀ ਪਉੜੀ ਆਖੀ ॥

ਲਾਇ ਚਿਤੁ ਕਰਿ ਚਾਕਰੀ ਮੰਨ ਨਾਮ ਕਰ ਕੰਮ॥ ਬੰਨ ਬਦੀਆਂ ਕਰ ਧਾਵਣੀ ਤਾਂਕੋ ਆਖੈ ਧੰਨ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨ ॥ ੪ ॥

ਤਿਸਦਾ ਪਰਮਾਰਥ ॥ ਸੁਣੋ ਪਿਤਾ ਜੀ ਅਸਾਂ ਚਾਕਰੀ ਭੀ ਕੀਤੀ ਹੈ ਚਿਤ ਪਰਮੇਸ਼ਰ ਵਿਖੇ ਜੋ ਲਾਇਆ ਹੈ ਅਸਾਂ ਨੇ ਸੋਈ ਚਾਕਰੀ ਕੀਤੀ ਹੈ ਅਤੇ ਪਰਮੇਸ਼ਰ ਦਾ ਨਾਮ ਮੰਨਣਾ ਏਹ ਅਸਾਂ ਕੰਮ ਕੀਤਾ ਹੈ ਅਰ ਬਦੀਆਂ ਨੂੰ ਬੰਨ੍ਹਣਾ ਕਿਆ ਬਦੀਆਂ ਨੂੰ ਰੋਕਣਾ ਏਹ ਅਸਾਂ ਧਾਵਣੀ ਕੀਤੀ ਹੈ ਤਾਂ ਸਭ ਕੋਈ ਧੰਨ ਧੰਨ ਕਹਿੰਦਾ ਹੈ ਨਿਰੰਕਾਰ ਦੀ ਕ੍ਰਿਪਾ ਹੋਇ ਜੇ ਸਾਹਿਬ ਕ੍ਰਿਪਾ ਦੀ ਦ੍ਰਿਸ਼ਟ ਕਰਕੇ ਦੇਖੇ ਤਦ ਚੌਗੁਣਾਂ ਵੰਨ ਕਿਆ ਰੰਗ ਚੜ੍ਹਦਾ ਹੈ ਜਿਨਾਂ ਉਪਰ ਗੁਰੂਆਂ ਦੀ ਸੰਤਾਂ ਦੀ ਕ੍ਰਿਪਾ ਦ੍ਰਿਸ਼ਟ ਹੈ ਤਿਨਾਂ ਦੇ ਰਿਦੇ ਰੂਪ ਅਕਾਸ਼ ਮੇਂ ਗਿਆਨ ਰੂਪੀ ਚੰਦ੍ਰਮਾਂ ਚੜ੍ਹਦਾ ਹੈ ਤਾਂ ਓਹ ਨਿਰੰਕਾਰ ਦੇ ਦੇਸ਼ ਵਿਚ ਪਹੁੰਚਦੇ ਹੈਨ ਏਹ ਸ਼ਬਦ ਸੁਣਕਰ ਕਾਲੂ ਜੀ ਦੀ ਨਿਸ਼ਾ ਹੋਈ ਅਤੇ ਸੁਣਕਰ ਚੁੱਪ ਕਰ ਰਿਹਾ ਅਤੇ ਗੁਰੂ ਨਾਨਕ ਜੀ ਦੀ ਓਹੋ ਚਾਲੀ ਰਹੀ॥

## ਆਗੇ ਸਾਖੀ ਵੈਦ ਨਾਲ ਹੋਈ

ਜਾਂ ਗੁਰੂ ਨਾਨਕ ਜੀ ਮਸਤਾਨਾ ਹੋਇ ਬੈਠਾ ਬੋਲੇ ਕਿਸੇ ਨਾਲ ਨਾਹੀਂ ਅਰ ਲੰਮਾ ਹੀ ਪਇਆ ਰਹੇ ਬਿਰਕਤਾਂ ਦੀ ਰੀਤ ਧਾਰ ਲੀਤੀਓਸ ਸੰਸਾਰ ਦੇ ਜੰਜਾਲਾਂ ਨੂੰ ਸੱਟ ਦਿੱਤਾ ਤਾਂ ਸਾਰਾ ਕੁਟੰਬ ਵੇਦੀਆਂ ਦਾ ਬਾਬੇ ਨਾਨਕ ਜੀ ਵਲ ਦੇਖ ਦੇਖ ਕੇ ਝੂਰਨ ਲਗੇ ਅਤੇ ਏਹ ਕਹਿਣ ਜੋ ਭਾਈ

ਕਾਲੂ ਪਟਵਾਰੀ ਦਾ ਪੁੱਤ੍ਰ ਦਿਵਾਨ ਹੋਇ ਗਇਆ ਹੈ ਜੇਹੜੇ ਬਾਬੇ ਜੀ ਦੇ ਸੰਗੀ ਹੈਸਨ ਓਹ ਆਨਕੇ ਮਿਲਨ ਅਤੇ ਕੁਛ ਪੁੱਛਨ ਤਾਂ ਬਾਬਾ ਜੀ ਐਸੇ ਆਗੇ ਤੇ ਮਿਲਨ ਜਿਉਂ ਕਦੀ ਮਿਲਿਆ ਹੀ ਨਹੀਂ ਓਹ ਦੇਖਕਰ ਬਹੁਤ ਦੁਖੀ ਹੋਣ ਅਤੇ ਗੁਰੂ ਜੀ ਮਗਨ ਹੋਇ ਬੈਠੇ ਅਰ ਖਾਵੇ ਪੀਵੇ ਭੀ ਕੁਛ ਨਾਹੀਂ ਇਕੰਤ ਹੀ ਬੈਠਾ ਰਹੇ ਸਾਰਾ ਪਰਵਾਰ ਵੇਦੀਆਂ ਦਾ ਓਦਰ ਗਇਆ ਏਹ ਬਿਧ ਦੇਖਕੇ ਮਾਤਾ ਜੀ ਮਨ ਵਿੱਚ ਬਹੁਤ ਚਿੰਤਾਵਾਨ ਹੋਇਕਰ ਕਹਿਣ ਲਗੀ ਹੇ ਪੁੱਤਰ ਤੂੰ ਕੈਸੀ ਦਸ਼ਾ ਆਪਣੀ ਕਰ ਰਾਖੀ ਹੈ ਤੈਨੂੰ ਲੋੜੀਦਾ ਹੈ ਆਪਣੇ ਘਰ ਦਾ ਕਾਰਜ ਕਰਨਾ ਬਾਹਰ ਸੇ ਕਮਾਇ ਕਰ ਲਿਆਵਣਾ ਆਪਣੇ ਪਰਵਾਰ ਨੂੰ ਸੁਖੀ ਕਰਨਾ ਫ਼ਕੀਰਾਂ ਦੀ ਸੰਗਤ ਛਡਦਿਓ ਸੁਚੇਤ ਹੋਵਹੁ ਬਿਵਹਾਰ ਕਰੋ ਅਪਣੀ ਜ਼ਾਤ ਬਿਰਾਦਰੀ ਮੇਂ ਮਿਲਕੇ ਬੈਠਣਾ ਦੇਖੋ ਤੋ ਪਰਵਾਰ ਕੇ ਲੋਕ ਤੁਮਾਰੇ ਸ਼ਰੀਰ ਦੀ ਦਸ਼ਾ ਦੇਖ ਕਰ ਕੈਸੇ ਦੁਖੀ ਹੁੰਦੇ ਹੈਨ ਅਰ ਣੇ ਘਰ ਦੇ ਖ਼ਰਚ ਅਤੇ ਆਮਦਨੀ ਨੂੰ ਸੰਭਾਲੋ ਭਲੀ ਪ੍ਰਕਾਰ ਆਪਣੀ ਕਮਾਈ ਕਰਕੇ ਦਰਬ ਅਪਨੇ ਘਰ ਮੇਂ ਸੰਚਹੁਗੇ ਸੁਚੇਤ ਹੋਵਹੁਗੇ ਤਾਂ ਕੋਈ ਖੱਤ੍ਰੀ ਦੇਖ ਕਰਕੇ ਤੁਹਾਡੀ ਸਗਾਈ ਕਰੇਗਾ ਤੈਨੂੰ ਕਮਾਊ ਜਾਣ ਕੇ ਆਪਣੀ ਲੜਕੀ ਤੇਰੇ ਕੋ ਬਿਵਾਹ ਦੇਵੇਗਾ ਮੇਰੇ ਕੋ ਭੀ ਬਡਾ ਸੁਖ ਪ੍ਰਾਪਤਿ ਹੋਵੇਗਾ ਅਰ ਤੇਰੀ ਲੋਕ ਵਡਿਆਈ ਕਰਨਗੇ ਹੁਣ ਤੈਨੂੰ ਐਸਾ ਮਸਤਾਨਾ ਦੇਖਕੇ ਲੋਕ ਹਾਸੀ ਕਰਦੇ ਹੈਨ ਕਹਿੰਦੇ ਹੈਨ ਕੈਸਾ ਨਾਲਾਇਕ ਹੈ ਕਿਰਤ ਨਹੀਂ ਕਰਦਾ ਦਾਰਿੱਦ੍ਰੀ ਹੈ ਮਤ ਹੀਨ ਹੈ ਕੋਈ ਕਹਿੰਦਾ ਹੈ ਏਹ ਨਿਰਬਲ ਹੈ ਓਨਾਂ ਸ਼ਰੀਕਾਂ ਦਾ ਬੋਲਣਾ ਹਮਾਰੇ ਤਾਈਂ ਬੱਜਰ ਪੱਥਰ ਕੇ ਸਮਾਨ ਦੁਖ ਦਾਇਕ ਹੁੰਦਾਂ ਹੈ ਹੇ ਪੁੱਤਰ ਮੇਰਾ ਰਿਦਾ ਸੁਣ ਸੁਣ ਕੇ ਜਲਦਾ ਹੈ ਏਹ ਬਾਤਾਂ ਮਾਤਾ ਦੀਆਂ ਸੁਣ ਕਰ ਬਾਬਾ ਜੀ ਚੁਪ ਕਰ ਰਹੇ ਉੱਤਰ ਕੋਈ ਭੀ ਨਾ ਦੀਆ ਰਾਤ ਭੀ ਦਿਨ ਭੀ ਪੜੇ ਰਹੇਂ ਬੋਲੇਂ ਕਿਸੇ ਸੇ ਨਾਹੀਂ ਅਰ ਨਾ ਸੁਚੇਤ ਹੋਇਕਰ ਬੈਸੇਂ ਜੈਸੇ ਕੋਈ ਬਡਾ ਉਨਮੱਤ ਹੋਤਾ ਹੈ ਐਸੇ ਹੀ ਅਬੋਲ ਹੋਇਕਰ ਪੜੇ ਰਹੇਂ ਮਾਤਾ ਬਡੇ ਹਿਤ ਨਾਲ ਕੁਛ ਭੋਜਨ ਕਰਾਵੇ ਬਡੇ ਯਤਨ ਸੇ ਤੋ ਕੁਛ ਖਾਵੇਂ ਕਦੀ ਨਹੀਂ ਭੀ ਖਾਵੇਂ ਤਨ ਬਡਾ ਦੁਰਬਲ ਹੋਇ ਗਇਆ ਦੇਖਕਰ ਮਾਤਾ ਕਹੇ ਹੇ ਪੁੱਤਰ ਤੇਰੇ ਕੋ ਕਿਆ ਰੋਗ ਹੈ ਤੂੰ ਅਪਣੀ ਦਵਾਈ ਹੀ ਕਰ ਤੇਰਾ ਮੁਖ ਪੀਲਾ ਹੋਇ ਰਹਿਆ ਹੈ ਤੇਰੇ ਅੰਗ ਭੀ ਸਭ ਸਿਥਲ ਹੋਇ ਰਹੇ ਹੈਨ ਰਾਤ ਦਿਨ ਪੜੇ ਰਹਿਤੇ ਹੋ ਖਾਂਦੇ ਪੀਂਦੇ ਕੁਛ ਨਹੀਂ ਹੇ ਭਾਈ ਸਨਬੰਧੀ ਦੇਖਣੇ ਕਉ ਆਉਂਦੇ ਹੈਨ ਹੇ ਪੁੱਤਰ ਸੁਚੇਤ ਹੋਵਹੁ ਐਸਾ ਦੇਖ ਕਰ ਮਾਤਾ ਤ੍ਰਿਪਤਾ ਜੀ ਬਡੀ ਅਧੀਨ ਹੋਇਕਰ ਪਰਮੇਸ਼ਰ ਕੇ ਆਗੇ ਦੰਡਵਤ ਬੰਦਨਾ ਕਰਦੀ ਹੈ ਕਹੇ ਹੇ ਭਗਵੰਤ ਮੇਰੇ ਪੁੱਤਰ ਕੋ ਅਰੋਗਤਾ ਹੋਵੇ ਨਿਰੋਗ ਹੋਵੇ ਬਾਰੰਬਾਰ ਪਰਮੇਸ਼ੁਰ ਦੇ ਆਗੇ ਬੇਨਤੀਆਂ ਕਰਦੀ ਹੈ ਇਕ ਦਿਨ ਪੱਤਰ ਦਾ ਹਾਥ ਪਕੜ ਕੇ ਬੋਲੀ ਪੁੱਤ੍ਰ ਅਪਨੀ ਪੀੜ ਕਹੁ ਮੈਂ ਬੈਦ ਕੋ ਬੁਲਾਇ ਕਰ ਤੇਰਾ ਇਲਾਜ ਕਰਾਵਾਂ ਬਹੁਤ ਹੀ ਕਹੀ ਅਤੇ ਬਾਬਾ ਨਾਨਕ ਜੀ ਚੁਪ ਕਰ ਰਹੇ ਸਭ ਜ਼ਾਤ ਭਾਈ ਖ਼ਬਰ ਲੈਣ ਵਾਸਤੇ ਆਏ ਜੋ ਬਾਬੇ ਨਾਨਕ ਜੀ ਨੂੰ ਮਸਤਾਨਾ ਦੇਖਕਰ ਬਡੇ ਦੁਖੀ ਹੁੰਦੇ ਸਾਨ ਸਾਰਾ ਪਰਵਾਰ ਦੇਖ ਦੇਖ ਝੂਰਦਾ ਹੈ ਰੋਗ ਨਹੀਂ ਜਾਣਿਆ ਜਾਂਦਾ

ਜੋ ਕੌਣ ਰੋਗ ਹੈ ਅਰ ਸਭ ਪਰਵਾਰ ਦੇਖਕੇ ਕਾਲੂ ਨੂੰ ਆਖਣ ਲਗੇ ਤੂੰ ਅਚਲ ਹੋਇਕੇ ਬੈਠ ਰਹਿਆ ਹੈਂ ਅਤੇ ਤੇਰੇ ਪੁੱਤ੍ਰ ਨਾਨਕ ਨੂੰ ਪਇਆਂ ਹੋਇਆਂ ਕਈ ਦਿਨ ਗੁਜ਼ਰ ਗਏ ਹੈਨ ਪਇਆ ਹੀ ਰਹਿੰਦਾ ਹੈ ਤੂੰ ਕਿਸੇ ਵੈਦ ਨੂੰ ਸੱਦਕੇ ਇਸਦਾ ਇਲਾਜ ਕਰਾਉ ਇੱਕੋ ਇੱਕਤੇਰਾ ਪੁੱਤ੍ਰ ਹੈ ਪਦਾਰਥ ਦੇ ਖ਼ਰਚਿਆਂ ਪੁੱਤ੍ਰ ਰਾਜ਼ੀ ਹੋਵੇਗਾ ਤਾਂ ਕਈ ਤਰਾਂ ਦਾ ਪਦਾਰਥ ਖੱਟ ਲਿਆਵੇਗਾ ਪੁੱਤ੍ਰ ਦਾ ਸਨੇਹ ਮਨ ਤੇ ਤਿਆਗ ਕਰ ਪਦਾਰਥ ਪਿਆਰਾ ਮਨ ਕਰੋ ਪੁੱਤ੍ਰ ਪਿਆਰਾ ਕਰਨ ਚਾਹੀਦਾ ਹੈ ਪੁੱਤਰ ਰਾਜ਼ੀ ਹੋਵੇਗਾ ਤਉ ਕੈਸਾ ਸੁਖ ਹੋਵੇਗਾ ਅਤੇ ਸੁਣ ਕਾਲੂ ਪੈਸੇ ਕਿਤਨੇ ਹੋਵਨ ਤਾਂ ਉਹ ਕਿਸੇ ਕੰਮ ਨਹੀਂ ਤੂੰ ਵੈਦ ਨੂੰ ਸੱਦ ਮਤ ਕੱਖ ਦੇ ਓਲ੍ਹੇ ਲੱਖ ਪਰਮੇਸ਼ਰ ਕਰਦਾ ਹੋਵੇ ਇਤਨਾ ਸੁਣ ਕੇ ਕਾਲੂ ਆਪ ਉਠ ਖੜੋਤਾ ਅਤੇ ਭਾਈ ਕਾਲੂ ਜੀ ਨਾਨਕ ਪਾਸ ਬੈਠੇ ਰਹੇ ਤੇ ਬਾਬਾ ਨਾਨਕ ਜੀ ਅਪਣੇ ਮੁਖ ਪਰ ਕਪੜਾ ਲੀਏ ਪੌਢ ਰਹੇ ਮਹਿਤਾ ਕਾਲੂ ਜੀ ਹਰਿਦਾਸ ਨਾਮ ਬੈਦ ਨੂੰ ਸੱਦ ਲਿਆਇਆ ਜਿੱਥੇ ਬਾਬਾ ਨਾਨਕ ਜੀ ਪੌਢੇ ਸੇ ਵੈਦ ਤਿਸ ਅਸਥਾਨ ਆਯਾ ਕਾਲੂ ਜੀ ਨੇ ਆਖਿਆ ਵੈਦ ਹਰਿਦਾਸ ਜੀ ਨਾਨਕ ਦੀ ਬਾਂਹ ਦੇਖਕਰ ਕਹੋ ਇਸਨੂੰ ਕਿਆ ਰੋਗ ਹੈ ਦਿਨੇ ਰਾਤ ਆਲਸ ਕਰਕੇ ਪਿਆ ਰਹਿੰਦਾ ਹੈ ਖਾਣ ਪੀਣ ਦੀ ਵੱਲੋਂ ਭੀ ਮੂੰਹ ਮੋੜੀ ਰਖਦਾ ਹੈ ਮੂੰਹ ਇਸਦਾ ਪੀਲਾ ਅਤੇ ਤਨ ਖੀਨ ਹੋਯਾ ਹੈ ਏਹ ਬਾਤ ਸੁਣਕੇ ਹਰਿਦਾਸ ਵੈਦ ਨਿਕਟ ਜਾਇ ਬੈਠਾ ਬਾਬੇ ਜੀ ਦਾ ਮੁਖ ਦੇਖਕਰ ਨਾੜੀ ਦੇਖਣ ਨੂੰ ਹਾਥ ਲਗਾ ਦੇਖਣ ਜਾਂ ਬਾਬੇ ਜੀ ਦੀ ਨਾੜੀ ਦੇਖਣ ਲਗਾ ਤਾਂ ਬਾਬੇ ਨਾਨਕ ਜੀ ਨੇ ਅਪਣਾ ਹੱਥ ਵੈਦ ਦੇ ਹੱਥ ਵਿੱਚੋਂ ਖਿੱਚਲਿਆ ਅਤੇ ਆਪ ਭੀ ਉਠ ਬੈਠੇ ਅਤੇ ਆਖਿਆ ਸਾਡਾ ਹਾਥ ਤੂਨੇ ਪਕੜਿਆ ਹੈ ਸੋ ਕਿਆ ਜਾਣ ਕੇ ਤੌ ਹਰਿਦਾਸ ਬੋਲਿਆ ਰੋਗ ਦੇਖਦਾ ਹਾਂ ਜੋ ਕਿਆ ਰੋਗ ਹੈ ਤੁਮਾਰੇ ਤਾਈਂ ਜੈਸਾ ਰੋਗ ਹੋਇਗਾ ਤਿਸਦੀ ਦਵਾਈ ਦੇਵਾਂਗਾ ਪਥ ਦੇ ਸਾਥ ਦਵਾਈ ਖਾਵਹੁਗੇ ਤਾਂ ਅਰੋਗ ਹੋਇ ਜਾਵਹੁਗੇ ਸ਼ਰੀਰ ਕਰਕੇ ਸੁਖੀ ਹੋਵੋਗੇ ਤਉ ਬਾਬਾ ਨਾਨਕ ਜੀ ਤਿਸਦੇ ਪਰਥਾਇ ਸ਼ਬਦ ਉਚਰਿਆ ॥

ਸ਼ਲੋਕ ਮਃ ੧ ॥ ਵੈਦ ਬੁਲਾਇਆ ਵੈਦਗੀ ਪਕੜ ਢੰਢੋਲੇ ਬਾਹਿ ॥ ਭੋਲਾ ਵੈਦ ਨ ਜਾਣਈ ਕਰਕ ਕਲੇਜੇ ਮਾਹਿ ॥ ੧ ॥ ਮਃ ੧ ॥ ਵੈਦਾ ਵੈਦ ਸੁਵੈਦ ਤੂੰ ਪਹਿਲਾ ਰੋਗ ਪਛਾਣ ॥ ਐਸਾ ਦਾਰੂ ਲੋੜ ਲਹੁ ਜਿਤ ਵੰਞੈ ਰੋਗਾ ਘਾਣਿ ॥ ਜਿਤ ਦਾਰੂ ਰੋਗ ਉਠਿਅਹਿ ਤਨਿ ਸੁਖ ਵਸੈ ਆਇ ॥ ਰੋਗ ਗਵਾਇਹਿ ਆਪਣਾ ਤਾਂ ਨਾਨਕ ਵੈਦ ਸਦਾਇ ॥ ੨ ॥

ਤਿਸਦਾ ਪਰਮਾਰਥ

ਪਿਤਾ ਕਾਲੂ ਨੇ ਵੈਦ ਬੁਲਾਇਆ ਸੀ ਵੈਦਗੀ ਕਿਆ ਦਵਾਈ ਗੁਰੂ ਨਾਨਕ ਜੀ ਦੀ ਕਰਾਉਣ ਦੇ ਵਾਸਤੇ ਸੋ ਓਹ ਵੈਦ ਬਾਬੇ ਨਾਨਕ ਜੀ ਦੀ ਬਾਂਹ ਪਕੜ ਕੇ ਲਗਾ ਦੇਖਣ ਓਹ ਭੋਲਾ ਵੈਦ ਜੋ ਬਾਬੇ ਨਾਨਕ ਜੀ ਦੇ ਰੋਗ ਦਾ ਮਹਿਰਮ ਨਹੀਂ ਜੋ ਕਿਆ ਕਰਕੇ ਦੁਖ ਹੈ ਕਲੇਜੇ ਵਿਖੇ ਇਸਤੇ ਬਾਬਾ ਨਾਨਕ ਜੀ ਕਹਿਤੇ ਹੈਂ ਹੇ ਵੈਦਾ ਵਦ ਸੁ ਵੈਦ ਤੂ, ਉੱਤਮ ਵੈਦ ਤੈਨੂੰ ਅਸੀ ਤਾਂ ਜਾਣੀਏ ਜੋ ਪਹਿਲਾਂ ਰੋਗ ਤੂੰ ਪਛਾਣੇਂ ਅਤੇ ਐਸਾ ਦਾਰੂ ਲੋੜ ਲਹੁ ਕਿਆ ਢੂੰਡ ਲਵੇਂ ਜਿਸ ਕਰਕੇ ਰੋਗਾਂ

ਦਾ ਧਯਾਨ ਕਿਆ ਸੰਬੂਹ ਰੋਗ ਦੂਰ ਹੋਇ ਜਾਵਨ ਅਤੇ ਜਿਸ ਦਾਰੂ ਕਰਕੇ ਰੋਗ ਸਭ ਉਠ ਜਾਵਨ ਅਰ ਸ਼ਰੀਰ ਵਿੱਚ ਸੁਖ ਆਇ ਵਸਨ ਤਾਂ ਨਾਨਕ ਜੀ ਕਹਿੰਦੇ ਹੈਨ ਐਸਾ ਦਾਰੂ ਹਈ ਤੇਰੇ ਪਾਸ ਤਾਂ ਤੂੰ ਠੀਕ ਵੈਦ ਹੈਂ ਅਤੇ ਅਸਲ ਵੈਦ ਤੈਨੂੰ ਤਉ ਜਾਣੀਏ ਜੇ ਆਪਣਾ ਰੋਗ ਤੂੰ ਗਵਾਵੇਂ ਤਾਂ ਵੈਦ ਨੇ ਹੱਥ ਜੋੜ ਕਰ ਪ੍ਰਾਰਥਨਾ ਕੀਤੀ ਸਰਬ ਸਾਮਰਥ ਮਹਾਰਾਜ ਜੀ ਓਹ ਰੋਗ ਮੇਰੇ ਤਾਈਂ ਕਹੋ ਜਿਸ ਕਰਕੇ ਮੈਂ ਰੋਗੀ ਹਾਂ ਤਾਂ ਨਾਨਕ ਜੀ ਬਚਨ ਕਰਤੇ ਹੈਂ ਹੇ ਹਰਿਦਾਸ ਤੂੰ ਸ੍ਰਵਣ ਕਰ ਪਹਿਲੇ ਤੋ ਹਉਮੈ ਕਾ ਰੋਗ ਸਭ ਪ੍ਰਾਣੀਆਂ ਕੋ ਲਗਾ ਹੈ ਜਿਸ ਕਰਕੇ ਲੋਗ ਮਹਾਂ ਦੁਖੀ ਹੋਇ ਰਹੇ ਹੈਂ ਜੋ ਜਨਮ ਮਰਨ ਕਾ ਕਾਰਨ ਹੈ ਜੋ ਕਿਸੀ ਉਪਚਾਰ ਕਰਕੇ ਏਹ ਰੋਗ ਨਹੀਂ ਹਟਦਾ ਇਸ ਦੁਖ ਕਰਕੇ ਜੋ ਆਪਣੇ ਆਪਕੋ ਦੁਖੀ ਜਾਣਤੇ ਹੈਂ ਸੋ ਦੂਸਰੇ ਕਉ ਕਿਸ ਪ੍ਰਕਾਰ ਸੁਖੀ ਕਰ ਸਕੇਂਗੇ ਹੇ ਹਰਿਦਾਸ ਦਵਾਈ ਕਰਕੇ ਹਉਮੈ ਜਾਵੇ ਅਰ ਅਚਲ ਸੁਖ ਮੇਂ ਪ੍ਰਾਪਤਿ ਹੋਵੇ ਸੋ ਉਪਾਇ ਕਹੋ ਜੋ ਪ੍ਰਾਣੀ ਕਰੇ ਤਾਂ ਅਪਣੇ ਰੋਗ ਨੂੰ ਗਵਾਵੇ ਸੋ ਵੈਦ ਭਲਾ ਹੈ ਜਨਮ ਮਰਨ ਤੇ ਮੁਕਤਾ ਹੋਵੇ ਫੇਰ ਤਿਸਕੋ ਰੋਗ ਨਾਹੀਂ ਵਜਾਪਦਾ ਹੈ ਹਰਿਦਾਸ ਅਸੀ ਆਪਣੇ ਹੈ ਪਿਆਰੇ ਪਰਮੇਸ਼ਰ ਵਿੱਚ ਰੱਤੇ ਹੋਏ ਹਾਂ ਇਸ ਰੋਗ ਦਾ ਉਪਾਉ ਕੋਈ ਨਹੀਂ ਇਤਰ ਰੋਗ ਸੰਸਾਰ ਦੇ ਜੋ ਹੈਨ ਤਿਨਾਂ ਦੇ ਦਾਰੂ ਬਹੁਤ ਹੈਨ ਅਰ ਮਮਤਾ ਰੋਗ ਜੋ ਜਨਮ ਮਰਨ ਕਾ ਦੇਣੇ ਵਾਲਾ ਹੈ ਇਸਕੋ ਦੂਰ ਕਰੋ ਸਰਬ ਮੇਂ ਪਰਮੇਸ਼ਰ ਕੋ ਰਵਿਆ ਜਾਣਕੇ ਕਿਸੇ ਨਾਲ ਈਰਖਾ ਨਾ ਕਰੋ ਆਤਮਾ ਏਕਰਸ ਸਤਚਿਤ ਆਨੰਦ ਪੂਰਨ ਹੈ ਇਹ ਬਚਨ ਗੁਰੂ ਜੀ ਕੇ ਸੁਣ ਕਰ ਹਰਿਦਾਸ ਨੇ ਆਖਿਆ ਹੇ ਮਹਿਤਾ ਕਾਲੂ ਨਾਨਕ ਜੀ ਨੂੰ ਰੋਗ ਕੋਈ ਨਹੀਂ ਤੁਸੀ ਚਿੰਤਾ ਕੋਈ ਨਾ ਕਰੋ ਏਹ ਪਰਮੇਸ਼ਰ ਦੇ ਰੰਗ ਰੱਤਾ ਹੈ ਅਤੇ ਏਹ ਦੁਨੀਆ ਦੇ ਦੁਖ ਦੂਰ ਕਰਨੇ ਨੂੰ ਸਾਮਰਥ ਹੈ ਇਤਨਾ ਕਹਿਕੇ ਹਰਿਦਾਸ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਕੇ ਆਪਣੇ ਘਰ ਨੂੰ ਚਲਦਾ ਰਿਹ

## ਆਗੇ ਸਾਖੀ ਸਾਧਾਂ ਨਾਲ ਖਰੇ ਸੌਦੇ ਦੀ

ਇੱਕ ਦਿਨ ਬਾਬਾ ਨਾਨਕ ਜੀ ਆਪਣੇ ਘਰ ਮੇਂ ਬੈਠੇ ਥੇ ਮਸਤਾਨੇ ਤੌਰ ਪਰ ਤਾਂ ਮਹਿਤਾ ਕਾਲੂ ਬਾਹਰੋਂ ਆਯਾ ਸੀ ਆਇਕਰ ਦੇਖੇ ਤਾਂ ਨਾਨਕ ਜੀ ਆਪਣੀ ਚਾਲੀ ਛੱਡੀ ਨਾਹੀਂ ਮਹਿਤਾ ਕਾਲੂ ਦੇਖ ਕਰ ਬੜਾ ਰੰਜ ਹੋਇਆ ਅਤੇ ਆਖਿਓਸ ਹੇ ਪੁੱਤ੍ਰ ਤੇਰਾ ਧੋਖਾ ਮੈਨੂੰ ਖਾਇ ਗਿਆ ਹੈ ਤੂੰ ਕੁਛ ਸਮਝਦਾ ਨਾਹੀਂ ਤਾਂ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ ਹੁਣ ਤੁਸੀ ਮੈਨੂੰ ਬਖ਼ਸ਼ੋ ਜੀ ਅੱਗੇ ਜੋ ਕੁਛ ਤੁਸੀ ਮੈਨੂੰ ਆਖੋਗੇ ਸੋਈ ਮੈਂ ਕਰਾਂਗਾ ਜੀ ਤਾਂ ਕਾਲੂ ਆਖਿਆ ਤੂੰ ਕੁਛ ਵਣਜ ਕਰਿਆ ਕਰ ਬਾਬੇ ਕਹਿਆ ਭਲਾ ਪਿਤਾ ਜੀ ਤਾਂ ਕਾਲੂ ਕਹਿਆ ਨਾਨਕ ਜੀ ਤੂੰ ਵੀਹ ਰੁਪਜੇ ਲੈ ਜਾਉ ਤੇ ਕੋਈ ਖਰਾ ਸਉਦਾ ਖ਼ਰੀਦ ਲੈ ਆਉ ਜੇ ਇਤ ਵਾਰੀ ਖਰਾ ਸਉਦਾ ਕਰ ਆਵੇਂਗਾ ਤਾਂ ਫੇਰ ਮੈਂ ਤੈਨੂੰ ਬਹੁਤ ਰੁਪਜੇ ਦੇਵਾਂਗਾ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਲਾ ਪਿਤਾ ਜੀ ਤੁਸੀ ਆਪੇ ਦੇਖੋਗੇ ਜੋ ਮੈਂ ਕੇਹਾ ਸੌਦਾ ਕਰਾਂਗਾ ਤਾਂ ਗੁਰੂ ਨਾਨਕ ਜੀ ਨੂੰ ਵੀਹ ਰੁਪਜੇ ਦਿੱਤੇ ਅਤੇ ਭਾਈ ਬਾਲੇ ਨੂੰ ਬੁਲਾਇ ਕਰ ਕਹਿਆ ਸੁਣ ਬਾਲਾ ਤੂੰ ਸਿਆਣਾ ਹੈਂ ਤੂੰ ਨਾਨਕ ਜੀ ਦੇ ਸੰਗ ਜਾਹ ਕਿਵੇਂ

ਏਹ ਵਣਜ ਕਰਨ ਸਿੱਖੇ ਤੂੰ ਇਸਦਾ ਸੰਗੀ ਹੈਂ ਤਾਂ ਨਫ਼ਰ ਭਾਈ ਬਾਲੇ ਨੇ ਗੁਰੂ ਨਾਨਕ ਜੀ ਦੇ ਬਸਤ੍ਰ ਭੀ ਉਠਾਇਲੀਤੇ ਅਤੇ ਰੁਪਜੇ ਭੀ ਲੈਕੇ ਬਾਬੇ ਨਾਨਕ ਜੀ ਦੇ ਸੰਗ ਚਲਿਆ ਤਾਂ ਮਹਿਤਾ ਕਾਲੂ ਨਗਰ ਦੇ ਬਾਹਰ ਕਿਤਨੀਕ ਦੂਰ ਤਕ ਸਿੱਖਿਆ ਦੇਂਦਾ ਨਾਲ ਟੁਰਿਆ ਗਿਆ ਕਹੇ ਪੁੱਤ੍ਰ ਨਾਨਕ ਮੇਰੇ ਜੀਂਵਦੇ ਜੀਅ ਤੂੰ ਸੱਭੋ ਕੰਮ ਕਾਜ ਸੰਭਾਲ ਲਵੇਂ ਤਾਂ ਮੇਰਾ ਜੀਉ ਬਹੁਤ ਠੰਢਾ ਹੋਵੇ ਤੇਰੇ ਜੰਮਿਆ ਤੇ ਮੈਨੂੰ ਏਹ ਭਰੋਸਾ ਹੋਯਾ ਸੀ ਜੋ ਜੈ ਸਾਕ ਮੈਂ ਪਦਾਰਥ ਕਮਾਂਵਦਾ ਹਾਂ ਮੇਰੇ ਥੀਂ ਏਹ ਬਹੁਤ ਕਮਾਵੇਗਾ ਮੇਰਾ ਜੱਸ ਹੋਵੇਗਾ ਜਿਸ ਤਰਾਂ ਚੰਦ੍ਰਮਾਂ ਨੂੰ ਦੇਖਕੇ ਸਭ ਕੋਈ ਖੁਸ਼ੀ ਹੁੰਦਾ ਹੈ ਤਿਸੇ ਤਰਾਂ ਨਾਨਕ ਜੀ ਨੂੰ ਦੇਖਕੇ ਇਸਤ੍ਰੀ ਪੁਰਖ ਸਭ ਖੁਸ਼ੀ ਹੋਵਨ ਸੋ ਤੂੰ ਵਣਜ ਕਰਨ ਸਿੱਖੇਂਗਾ ਖੱਤ੍ਰੀਆਂ ਵਾਲੀ ਚਾਲੀ ਤੂੰ ਕਰੇਂਗਾ ਬਹੁਤ ਬਹੁਤ ਪਦਾਰਥ ਖੱਟ ਕੇ ਘਰ ਲਿਆਵੇਂਗਾ ਤਾਂ ਮੇਰਾ ਜੀਉ ਠੰਢਾ ਹੋਵੇਗਾ ਸੋ ਖਰਾ ਸਉਦਾ ਕਰੀਂ ਐਸੇ ਸਿੱਖਜ਼ਾ ਦੇਕਰ ਕਾਲੂ ਪਿਛਾਹਾਂ ਮੁੜਿਆ ਬਾਬਾ ਨਾਨਕ ਜੀ ਅਤੇ ਭਾਈ ਬਾਲਾ ਸਿਧਾਰੇ ਕਾਲੂ ਜੀ ਬਹੁਤ ਮੋਹ ਕਰਕੇ ਪਿਛਾਹਾਂ ਪਿਰਤਕੇ ਦੇਖਦਾ ਹੈ ਤੇ ਘਰ ਨੂੰ ਆਯਾ ਬਾਲੇ ਨੂੰ ਗੁਰੂ ਨਾਨਕ ਜੀ ਵਾਰਤਾਂ ਸੁਣਾਂਵਦੇ ਭਗਤਿ ਵੈਰਾਗ ਗਿਆਨ ਨਾਲ ਮਿਲੀਆਂ ਹੋਈਆਂ ਸਨੇ ਸਨੇ ਚਲੇ ਜਾਂਦੇ ਹੈਨ ਬਾਰਾਂ ਕੋਸ ਪੰਧ ਗਏ ਤਾਂ ਇਕ ਬਨ ਹੈ ਓਥੇ ਸੰਤ ਮੰਡਲੀ ਬੈਠੇ ਹੈਨ ਤਪਸੀ ਤਪ ਕਰਦੇ ਹੈਨ ਕੋਈ ਖੜੀਆਂ ਬਾਹਾਂ ਕਰਕੇ ਬੈਠੇ ਹੈਨ ਕੋਈ ਸੰਤ ਖੜੇ ਹੋਏ ਹੈਨ ਕੋਈ ਪਦਮਾਸਨ ਲਾਈ ਬੈਠੇ ਹੈਨ ਕੋਈ ਧੂਣੀਆ ਤਪਦੇ ਹੈਨ ਕੋਈ ਸਿਧਾਸਨ ਕਰ ਬੈਠੇ ਹੈਨ ਕਈ ਏਕ ਕੁਪੀਨ ਪਹਿਰੇ ਹੋਰ ਕੱਪੜਾ ਤਿਆਗ ਬੈਠੇ ਹੈਨ ਦਿਗੰਬਰ ਇਕ ਜਲ ਵਿਚ ਬੈਠੇ ਹੈਨ ਇਕ ਪੁਸਤਕ ਪੜ੍ਹਦੇ ਹੈਨ ਇਕ ਮੋਨਧਾਰੀ ਬੈਠੇ ਹੈਨ ਜਿਨਾਂ ਨੂੰ ਪਰਲੋਕ ਦੇ ਸੁਖਾਂ ਦੀ ਚਾਹ ਹੈ ਇਸ ਲੋਕ ਦੇ ਸੁਖ ਤਿਆਗ ਕੇ ਕਿਨਾਰਾ ਕਰ ਇਕੰਤ ਬੈਠੇ ਹੂਏ ਹੈਨ ਸਰਬ ਸੰਤ ਮੰਡਲੀ ਵਿਚ ਇਕ ਮਹੰਤ ਜੀ ਬੈਠੇ ਹੈਨ ਮ੍ਰਿਗਛਾਲਾ ਜਿਨਾਂ ਦੇ ਹੇਠ ਵਿਛੀ ਹੈ ਬ੍ਰਿਛ ਕੀ ਤੁਚਾ ਜਿਨਕੀ ਕੁਪੀਨ ਹੈ ਸਿਰ ਪਰ ਜੜਾਊ ਕਾ ਮੁਕਟ ਹੈ ਅਰ ਰਿਦੇ ਮੇਂ ਜਿਨਕੇ ਜਗਦੀਸ ਕਾ ਧਜ਼ਾਨ ਹੈ ਅਰ ਇਕ ਸਾਧੂ ਪਾਸ ਪੁਸਤਕ ਪੜ੍ਹ ਰਿਹਾ ਹੈ ਇਸ ਸੰਤ ਸਭਾ ਕੋ ਦੇਖਕਰ ਬਾਬਾ ਨਾਨਕ ਜੀ ਖੜੇ ਹੋਇ ਕਰ ਦੇਖਨ ਲਗੇ ਅਰ ਬਾਲੇ ਪ੍ਰਤਿ ਬਾਬਾ ਨਾਨਕ ਜੀ ਨੇ ਕਹਿਆ ਹੇ ਬਾਲਾ ਦੇਸ ਖਰੇ ਸਉਦੇ ਨਾਲੋਂ ਹੋਰ ਕੋਈ ਸਉਦਾ ਚੰਗਾ ਨਹੀਂ ਇਸ ਅਮੋਲ ਸਉਦੇ ਨੂੰ ਮੈਂ ਨਹੀਂ ਛੱਡ ਸਕਦਾ ਪਿਤਾ ਦੀ ਆਗਿਆ ਭੀ ਖਰੇ ਸੌਦੇ ਦੀ ਹੈ ਸੋ ਇਸਤੇ ਭਲਾ ਬਨਜ ਹੋਰ ਕੋਣ ਹੈ ਏਹ ਰੁਪੱਯੇ ਇਨਕੋ ਛਕਾਵਤੇ ਹੈਂ ਸੋ ਭੋਜਨ ਬਸਤ੍ਰ ਕਰਕੇ ਏਹ ਖੁਸ਼ੀ ਹੋਵਹਿੰਗੇ ਏਹ ਬਚਨ ਬਾਬੇ ਦੇ ਸੁਣਕੇ ਬਾਲੇ ਨੇ ਆਖਿਆ ਮਹਾਰਾਜ ਮਹਿਤੇ ਕਾਲੂ ਦਾ ਡਰ ਹੈ ਉਸਨੇ ਬਨਜ ਕਰਨੇ ਵਾਸਤੇ ਤੁਹਾਨੂੰ ਰੁਪੱਯੇ ਦਿੱਤੇ ਹੈਨ ਅਤੇ ਸੁਭਾਵ ਦਾ ਭੀ ਕਠਿਨ ਹੈ ਸੋ ਤੁਸੀ ਜਾਣੋ ਮੈਂ ਆਪਦਾ ਅਨੁਸਾਰੀ ਹਾਂ ਤੁਸੀ ਮਹਿਤੇ ਕਾਲੂ ਨਾਲ ਸਮਝ ਲੈਣਾ ਮੇਰੇ ਨਾਲ ਨਾ ਕੋਈ ਝਗੜਾ ਝਗੜੇ ਮੈਂ ਆਪਦਾ ਅਨੁਸਾਰੀ ਹਾਂ ਆਗੇ ਭੀ ਅਤੇ ਹੁਨ ਭੀ ਜਿਸ ਜਿਸ ਤਰਾਂ ਆਗਿਆ ਦਿੰਦੇ ਹੋ ਮੈਂ ਉਸੀ ਤਰਾਂ ਕਰਾਂਗਾ ਇਤਨਾ ਕਹਿ ਰੁਪੱਯੇ ਬੀਸ ਭਾਈ ਬਾਲੇ ਨੇ ਬਾਬੇ ਨਾਨਕ ਜੀ ਦੇ ਹੱਥ ਦੇ ਦਿੱਤੇ ਸੋ

ਰੁਪੱਯੇ ਲੈਕਰ ਗੁਰੂ ਜੀ ਸੰਤ ਕੇ ਪਾਸ ਜਾਇ ਬੈਠੇ ਅਰ ਕੋਮਲ ਬਾਣੀ ਸੇ ਪਹਿਲੇ ਨਮਸਕਾਰ ਕਰੀ ਕਰੁਣਾ ਨਿਧਾਨ ਗੁਰੂ ਜੀ ਨੇ ਪੁੱਛਿਆ ਹੇ ਸੰਤ ਜੀ ਆਪ ਬਸਤ੍ਰ ਨਹੀਂ ਪਹਿਰਤੇ ਹਾਥ ਨਹੀਂ ਆਂਵਦਾ ਕਿ ਪਹਿਨ ਦੇ ਹੀ ਨਹੀਂ ਰਾਤ ਦਿਨ ਧੁੱਪ ਪਾਲਾ ਸਰਦੀ ਗਰਮੀ ਸਹਾਰਦੇ ਹੋ ਬਰਖਾ ਪੜਤੀ ਦਿਗੰਬਰ ਹੀ ਰਹਿਤੇ ਹੋ ਆਪਦਾ ਸ਼ਰੀਰ ਦਿੱਵਜ ਜੋਤਿ ਹੈ ਭਸਮ ਲਗਾਇ ਰਾਖੀ ਹੈ ਇਤਨਾ ਸੁਨਕਰ ਸੰਤ ਨੇ ਕਹਿਆ ਹੇ ਭਾਈ ਹਮ ਨਿਰਬਾਣ ਸਾਧੂ ਹੈਂ ਬਸਤ੍ਰ ਕਾ ਸੰਜਮ ਹੀ ਰੱਖਣਾ ਚਾਹੀਏ ਅਰ ਤੈਨੂੰ ਕਿਆ ਪਰੋਜਨ ਹੈ ਪੂਛਣੇ ਕਾ ਤਾਂ ਬਾਲੇ ਕਹਿਆ ਨਾਨਕ ਜੀ ਤੂੰ ਚਲਕੇ ਸਉਦਾ ਖ਼ਰੀਦ ਜੋ ਕੁਛ ਕਾਲੂ ਨੇ ਕਹਿਆ ਹੈ ਤਾਂ ਨਾਨਕ ਜੀ ਆਖਿਆ ਬਾਲਾ ਮੈਨੂੰ ਪਿਤਾ ਨੇ ਖਰਾ ਸੌਦਾ ਖ਼ਰੀਦਣਾ ਆਖਿਆ ਹੈ ਬਾਲਾ ਤੂ ਭੀ ਮਸਲਤ ਖਰੇ ਸਉਦੇ ਖ਼ਰੀਦਣ ਦੀ ਦੇਹ ਮੈਂ ਖਰਾ ਸੌਦਾ ਕਰਾਂ ਤਾਂ ਬਾਲੇ ਕਹਿਆ ਮੈਂ ਕਿਆ ਆਖਣਾ ਹੈ ਤੂੰ ਪੁੱਤ੍ਰ ਹੈਂ ਓਹ ਪਿਤਾ ਹੈ ਤਾਂ ਫੇਰ ਗੁਰੂ ਨਾਨਕ ਜੀ ਨੇ ਆਖਯਾ ਸੰਤ ਜੀ ਤੁਮ ਬਸਤ੍ਰ ਤੋ ਨਹੀਂ ਪਹਿਰਤੇ ਤਉ ਭੋਜਨ ਭੀ ਨਹੀਂ ਕਰਦੇ ਹੋਵੇਗੇ ਤਾਂ ਫੇਰ ਮਹੰਤ ਨੇ ਕਹਿਆ ਅਰੇ ਬਾਲਕੇ ਜੋ ਪਰਮੇਸ਼ਰ ਭੇਜਤਾ ਹੈ ਸੋ ਹਮ ਖਾਇ ਲੇਤੇ ਹੈਂ ਅਤੇ ਹਮ ਤੋ ਉਦਾਸੀ ਹੈਂ ਇਸੀ ਵਾਸਤੇ ਹਮ ਉਦਿਆਨ ਮਹਿੰ ਵਸਤੇ ਹੈਂ ਵਸਤੀ ਮੇਂ ਨਹੀਂ ਵਸਤੇ ਤਉ ਗੁਰੂ ਨਾਨਕ ਜੀ ਨੇ ਕਹਯਾ ਆਪ ਕਾ ਨਾਮ ਕਯਾ ਹੈ ਸੰਤ ਨੇ ਕਹਯਾ ਨਾਮ ਹਮਾਰਾ ਸੰਤ ਰੇਨ ਹੈ ਸੁਨਕਰ ਨਾਨਕ ਜੀ ਬੜੇ ਪ੍ਰਸੰਨ ਹੂਏ ਅਰ ਕਹਿਓਨੇ ਹੇ ਬਾਲਾ ਏਹ ਸੌਦਾ ਮੈਂ ਨਹੀਂ ਛਡ ਸਕਦਾ ਏਹ ਖਰਾ ਸੌਦਾ ਹੈ ਇਸਮੇਂ ਤੋਟਾ ਨਹੀਂ ਵਾਧਾ ਹੀ ਹੈ ਤਾਂ ਬਾਲੇ ਕਹਯਾ ਨਾਨਕ ਜੀ ਤੁਸੀ ਜਾਣੋ ਅਤੇ ਕਾਲੂ ਜਾਣੇ ਅਤੇ ਮੈਂ ਕੀ ਜਾਣਾਂ ਏਹ ਖਰਾ ਸੌਦਾ ਹੈ ਯਾ ਖੋਟਾ ਹੈ ਤਾਂ ਗੁਰੂ ਨਾਨਕ ਜੀ ਵੀਹ ਰੁਪੱਯੇ ਲੈਕੇ ਬਾਲੇ ਪਾਸੋਂ ਮਹੰਤ ਦੇ ਅੱਗੇ ਰੱਖੇ ਤਾਂ ਮਹੰਤ ਨੇ ਆਖਯਾ ਅਰੇ ਬਾਲਕੇ ਏਹ ਰੁਪੱਯੇ ਹਮਾਰੇ ਕਿਸੇ ਕਾਮ ਨਹੀਂ ਤੁਝਕੋ ਬਾਪ ਨੇ ਬਿਪਾਰ ਕੇ ਲੀਏ ਦੀਏ ਹੈ ਅਤੇ ਤੂੰ ਫ਼ਕੀਰੋਂ ਕੋ ਕਿਉਂ ਦੇਤਾ ਹੈਂ ਤੇਰੀ ਅਵਸਥਾ ਛੋਟੀ ਹੈ ਅਤੇ ਤੇਰਾ ਬਿਵਹਾਰ ਪਿਤਾ ਦੇ ਅਧੀਨ ਹੈ ਸੋ ਬਾਪਨੇ ਤੇਰੇ ਕੋ ਕਿਸੀ ਕਾਮ ਦੇ ਵਾਸਤੇ ਭੇਜਾ ਹੈ ਤੂੰ ਰੁਪਯੇ ਫ਼ਕੀਰਾਂ ਨੂੰ ਦਿੰਦਾ ਹੈਂ ਤਉ ਨਾਨਕ ਜੀ ਨੇ ਕਹਿਆ ਸੁਣੋ ਸੰਤ ਜੀ ਮੈਨੂੰ ਪਿਤਾ ਨੇ ਖਰਾ ਸੌਦਾ ਕਰਨੇ ਨੂੰ ਭੇਜਿਆ ਹੈ ਸੋ ਏਹ ਖਰਾ ਸੌਦਾ ਹੈ ਤੇ ਹੋਰ ਸੌਦੇ ਖੋਟੇ ਹੈਨ ਤਾਂ ਮਹੰਤ ਨੇ ਕਹਿਆ ਹੇ ਲੜਕੇ ਤੇਰਾ ਨਾਉਂ ਕਿਆ ਹੈ ਅਰ ਤੂੰ ਹੁੰਦਾ ਕੌਣ ਹੈਂ ਤਾਂ ਨਾਨਕ ਜੀ ਕਹਿਆ ਮੇਰਾ ਨਾਮ ਤੋ ਨਾਨਕ ਨਿਰੰਕਾਰੀ ਹੈ ਅਤੇ ਕਾਲੂ ਖੱਤ੍ਰੀ ਦਾ ਪੁੱਤ੍ਰ ਹਾਂ ਤਾਂ ਮਹੰਤ ਬੋਲਿਆ ਅਰੇ ਬਾਲਕੇ ਏਹ ਕਿਆ ਨਾਨਕ ਨਿਰੰਕਾਰੀ ਕਿਆ ਅਰ ਖੱਤ੍ਰੀ ਕਾ ਬੇਟਾ ਕਿਆ ਤਾਂ ਗੁਰੂ ਨਾਨਕ ਜੀ ਕਹਿਆ ਹੇ ਮਹੰਤ ਜੀ ਪਹਿਲੇ ਸਤ ਜੁਗ ਵਿਚ ਨਿਰੰਕਾਰ ਜੀ ਕੀ ਭਗਤ ਕਰੀ ਥੀ ਸੋ ਭਗਤ ਹਮਾਰੀ ਪੂਰੀ ਨ ਹੋਈ ਥੀ ਤ੍ਰੇਤੇ ਜੁਗ ਮੇਂ ਅਰ ਦੁਆਪੁਰ ਜੁਗ ਮੇਂ ਨਿਰੰਕਾਰ ਜੀ ਦੀ ਭਗਤ ਕਰੀ ਥੀ ਸੋ ਸੰਪੂਰਨ ਹੂਈ ਤਦ ਭੀ ਹਮ ਨਿਰੰਕਾਰੀ ਥੇ ਅਬ ਭੀ ਨਿਰੰਕਾਰੀ ਹੈਂ ਤਉ ਮਹੰਤ ਨੇ ਕਹਿਆ ਅਰੇ ਬਾਲਕੇ ਕੁਛ ਮਾਂਗ ਤਾਂ ਗੁਰੂ ਜੀ ਕਹਿਆ ਮੈਂ ਕਿਆ ਮਾਂਗਉਂ ਏਕ ਨਿਰੰਕਾਰ ਹੀ ਮਾਂਗਤਾ ਹੋਂ ਮਹੰਤ ਨੇ ਕਹਿਆ

ਹੇ ਬਾਲਕੇ ਤੂੰ ਤੋ ਆਪ ਹੀ ਨਿਰੰਕਾਰ ਹੋਇ ਰਹਿਆ ਹੈਂ ਹਮ ਤੁਝਕੋ ਕਿਆ ਦੇਵਹਿੰ ਪਰ ਏਕ ਕਾਮ ਕਰ ਏਹ ਰੁਪਏ ਹਮਾਰੇ ਕਾਮ ਨਹੀਂ ਇਨਕਾ ਸੀਧਾ ਤੁਮ ਜਾਇਕਰ ਲਿਆਇ ਦੇਵੋ ਜੋ ਏਹ ਅਤੀਤ ਭੋਜਨ ਬਨਾਇਕਰ ਖਾਵਹਿੰਗੇ ਤਬ ਗੁਰੂ ਨਾਨਕ ਜੀ ਨੇ ਬਾਲੇ ਤੋਂ ਰੁਪਏ ਲੈਕਰ ਇਕਸ ਨਗਰੀ ਮੇਂ ਗਏ ਆਟਾ ਚਾਵਲ ਖੰਡ ਘਿਉ ਦੁਗਧ ਬਰਤਨ ਸਭ ਕੁਛ ਲੈਕਰ ਸੰਤਾਂ ਦੇ ਪਾਸ ਲਿਆਇਕਰ ਰਖ ਦੀਏ ਅਰ ਮੱਥਾ ਟੇਕਿਆ ਮਹੰਤ ਬੋਲਿਆ ਹੇ ਨਾਨਕ ਜੀ ਤੁਮ ਆਪ ਨਿਰੰਕਾਰ ਰੂਪ ਹੋ ਨਿਰੰਕਾਰ ਹੀ ਨਾਨਕ ਰੂਪ ਧਾਰਿਆ ਹੈ ਅਸਾਂ ਨੇ ਅੱਛੀ ਤਰਾਂ ਖੋਜ ਦੇਖਿਆ ਹੈ ਸੱਤ ਬ੍ਰਤ ਇਨਾਂ ਅਤੀਤਾਂ ਕੋ ਬੀਤ ਗਏ ਹੈਨ ਸੱਤ ਦਿਨ ਭੁਖਿਆਂ ਲੰਘ ਗਏ ਹੈਨ ਹੇ ਸ਼ਾਂਤ ਰੂਪ ਨਾਨਕ ਜੀ ਅਬ ਤੁਮ ਜਾਵੋ ਤਾਂ ਗੁਰੂ ਨਾਨਕ ਜੀ ਮੱਥਾ ਟੇਕਿਆ ਅਰ ਬਾਲੇ ਕੋ ਸਾਥ ਲੈਕਰ ਉਠ ਚਲੇ ਜਬ ਬਾਬਾ ਜੀ ਉਠ ਆਏ ਤਾਂ ਉਸ ਮਹੰਤ ਨੂੰ ਇਕ ਅਤੀਤ ਨੇ ਆਕੇ ਪੁੱਛਿਆ ਜੋ ਮਹੰਤ ਜੀ ਇਸ ਬਾਲਕੇ ਕਉ ਤੁਮਨੇ ਉਠਾਇ ਕਿਉਂ ਦੀਆ ਉਸਨੇ ਤੁਮਾਰੀ ਸੇਵਾ ਕਰਨੀ ਸੀ ਤਾਂ ਮਹੰਤ ਨੇ ਕਹਿਆ ਸੁਣੋ ਅਤੀਤ ਜੀ ਓਹ ਆਪ ਹੀ ਨਿਰੰਕਾਰ ਥਾ ਅਰ ਹਮਾਰੀ ਖ਼ਬਰ ਕੇ ਵਾਸਤੇ ਆਯਾ ਸੀ ਨਿਰੰਕਾਰ ਜੀ ਨੇ ਭੇਜਿਆ ਥਾ ਹਮ ਤੇ ਆਪਣਾ ਸੀਧਾ ਲੈਣਾ ਥਾ ਅਰ ਸੇਵਾ ਨਹੀਂ ਕਰਾਉਣੀ ਸੀ ਅਰ ਉਸਕਾ ਤੇਜ ਹਮਾਰੇ ਸੇ ਸਹਾਰਿਆ ਨਹੀਂ ਜਾਤਾ ਥਾ ਇਸੇ ਵਾਸਤੇ ਹਮਨੇ ਉਸਕੋ ਵਿਦਾ ਦਈ ਹੈ ਅਤੇ ਗੁਰੂ ਨਾਨਕ ਜੀ ਉਨ੍ਹਾਂ ਸਾਧਾਂ ਕੋਲੋਂ ਉਠਕਰ ਜਾਂ ਦੋ ਤਿੰਨ ਕੋਸ ਆਏ ਤਾਂ ਗੁਰੂ ਨਾਨਕ ਜੀ ਬਾਲੇ ਨੂੰ ਪੁੱਛਣ ਲੱਗੇ ਜੋ ਭਾਈ ਬਾਲਾ ਅਸਾਂ ਕਿਆ ਕੀਤਾ ਤਾਂ ਬਾਲੇ ਆਖਿਆ ਸੁਣ ਨਾਨਕ ਜੀ ਮੈਂ ਕੁਛ ਰੁਪਏ ਖਾਇ ਨਹੀਂ ਲੀਤੇ ਤੁਸਾਂ ਮੰਗੇ ਸੇ ਮੈਂ ਤੁਹਾਨੂੰ ਕਢ ਦਿੱਤੇ ਹੈਸਾਨ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਅਸੀ ਭੁੱਲੇ ਕਿਉਂ ਤਾਂ ਬਾਲੇ ਆਖਿਆ ਹੇ ਨਾਨਕ ਜੀ ਤੂੰ ਜਾਣ ਜੇ ਭੁੱਲਾ ਹੈਂ ਤਾਂ ਤੂੰ ਜਾਣ ਜੇ ਨਹੀਂ ਭੁੱਲਾ ਤਾਂ ਤੂੰ ਜਾਣ ਜੈਸੇ ਅੱਲ੍ਹੜ ਤੁਸੀ ਹੋ ਤੈਸਾ ਹੀ ਅੱਲ੍ਹੜ ਮੈਂ ਹਾਂ ਅੱਗੇ ਕਾਲੂ ਜਾਣੇ ਯਾ ਤੁਸੀ ਜਾਣੋ ਐਸੇ ਬਾਤਾਂ ਕਰਦੇ ਕਰਦੇ ਤਿਲਵੰਡੀ ਦੇ ਨਿਕਟ ਪਹੁੰਚੇ ਤਾਂ ਨਾਨਕ ਜੀ ਡਰਦੇ ਪਿਤਾ ਪਾਸੋਂ ਗਾਉਂ ਮੇਂ ਨਾ ਵੜੇ ਇਕ ਤਲਾਉ ਸੀ ਪਾਣੀ ਉਸਮੇਂ ਨਹੀਂ ਥਾ ਵਹਾਂ ਬੈਠ ਰਹੇ ਅਰ ਬਾਲਾ ਅਪਣੇ ਘਰ ਆਇ ਵੜਿਆ ਤੇ ਗੁਰੂ ਨਾਨਕ ਜੀ ਘਰ ਵੜਿਓ ਨਾਹੀਂ ਬਾਹਰ ਹੀ ਰਹੇ ਤਾਂ ਕਾਲੂ ਨੂੰ ਖ਼ਬਰ ਹੋਈ ਜੋ ਬਾਲਾ ਆਪਣੇ ਘਰ ਆਇ ਵੜਿਆ ਹੈ ਤੇ ਨਾਨਕ ਜੀ ਨਹੀਂ ਆਯਾ ਤਾਂ ਕਾਲੂ ਨੇ ਨਫ਼ਰ ਭੇਜਕੇ ਬਾਲੇ ਨੂੰ ਬੁਲਾਯਾਂ ਤਾਂ ਬਾਲਾ ਕਾਲੂ ਜੀ ਦਾ ਫ਼ਰਮਾਨ ਸੁਣ ਕਰ ਘਰ ਥੀਂ ਆਯਾ ਜਬ ਪਾਸ ਆਯਾ ਤਾਂ ਕਾਲੂ ਨੇ ਪੁੱਛਿਆ ਅਵੇ ਬਾਲਾ ਨਾਨਕ ਜੀ ਕਿੱਥੇ ਹਈ ਅਤੇ ਰੁਪਏ ਕਿੱਥੇ ਹੈਨੀ ਅਕੇ ਕਿਤੇ ਰੁਸ ਰਿਹਾ ਹਈ ਅਕੇ ਕਿਸੇ ਵਪਾਰ ਵਿਚ ਲਗ ਰਿਹਾ ਹੈ ਤਾਂ ਬਾਲੇ ਨੇ ਆਖਿਆ ਹੇ ਮਹਿਤਾ ਜੀ ਨਾਨਕ ਜੀ ਬਾਰਾਂ ਕੋਹ ਪੈਂਡਾ ਜਦ ਗਏ ਤਾਂ ਇਕ ਬਨ ਆਯਾ ਇਕ ਸੰਤ ਮੰਡਲੀ ਵਹਾਂ ਉਤਰੀ ਹੋਈ ਥੀ ਤਿਨਾਂ ਨੂੰ ਦੇਖਕੇ ਜਾਂਦਿਆ ਜਾਂਦਿਆਂ ਖੜੇ ਹੋਇ ਗਏ ਅਤੇ ਰੁਪਏ ਮੈਥੋਂ ਲੈਕੇ ਉਨਾਂ ਫ਼ਕੀਰਾਂ ਨੂੰ ਖਵਾਇ ਦਿੱਤੇ ਹੈਨ ਤਾਂ

ਕਾਲੂ ਨੇ ਆਖਿਆ ਅਵੇ ਬਾਲਾ ਮੈਂ ਜੋ ਤੈਨੂੰ ਨਾਨਕ ਦੇ ਨਾਲ ਭੇਜਿਆ ਸੀ ਸੋ ਇਸੇ ਵਾਸਤੇ ਭੇਜਿਆ ਸੀ ਜੋ ਰੁਪਜੇ ਫ਼ਕੀਰਾਂ ਨੂੰ ਖਵਾਇ ਆਵੇ ਤਾਂ ਬਾਲੇ ਨੇ ਆਖਿਆ ਹੇ ਮਹਿਤਾ ਜੀ ਤੈਂ ਜੋ ਨਾਨਕ ਨੂੰ ਖਰਾ ਸੌਦਾ ਕਰਨ ਵਾਸਤੇ ਆਖਿਆ ਸੀ ਜੋ ਤੂੰ ਖਰਾ ਸੌਦਾ ਕਰੀਂ ਸੋ ਨਾਨਕ ਜੀ ਨੇ ਖਰਾ ਸੌਦਾ ਕੀਤਾ ਹਈ ਭਾਵੇਂ ਕੂਕ ਭਵੇਂ ਨਾਹੀਂ ਕੂਕ ਤਾਂ ਕਾਲੂ ਆਖਿਆ ਹੇ ਬਾਲਾ ਤੂੰ ਮੈਨੂੰ ਦੱਸ ਤਾਂ ਸਹੀ ਜੋ ਨਾਨਕ ਹੁਣ ਕਿੱਥੇ ਹਈ ਤਾਂ ਭਾਈ ਬਾਲਾ ਅਤੇ ਕਾਲੂ ਨਾਨਕ ਜੀ ਨੂੰ ਢੂੰਡਣ ਵਾਸਤੇ ਚਲੇ ਅਤੇ ਮਾਤਾ ਤ੍ਰਿਪਤਾ ਜੀ ਸੁਣਕਰ ਬੜੀ ਸ਼ੋਕਾਤੁਰ ਹੋਇਕਰ ਪਛਤਾਵਣੇ ਲਾਗੀ ਅਤੇ ਨਾਨਕ ਜੀ ਦੇ ਢੂੰਢਣ ਵਾਸਤੇ ਹੋਰ ਨਫ਼ਰਾਂ ਨੂੰ ਦੌੜਾਯਾ ਅਤੇ ਨ ਨਕੀ ਜੀ ਨੂੰ ਭੇਜਿਆ ਅਰ ਕਹਿਆ ਹੇ ਬੀਬੀ ਤੇਰੇ ਪਿਤਾ ਕਉ ਬੜਾ ਕ੍ਰੋਧ ਹੋਇ ਰਿਹਾ ਹੈ ਦੇਖ ਨਾਨਕ ਜੀ ਕਉ ਕੁਛ ਦੁਖ ਨਾ ਦੇਵੇ ਤਾਂ ਅੱਗੇ ਕਾਲੂ ਤੇ ਭਾਈ ਬਾਲਾ ਚਲੇ ਜਾਂਦੇ ਸੇ ਤਿਲਵੰਡੀ ਦੇ ਬਾਹਰ ਜਹਾਂ ਸ੍ਰੀ ਨਾਨਕ ਜੀ ਬੈਠੇ ਥੇ ਬਾਲੇ ਨੇ ਕਾਲੂ ਨੂੰ ਨਾਲ ਲੈਕੇ ਜਾਇ ਦਿਖਾਯਾ ਤਾਂ ਕਾਲੂ ਨੇ ਜਾਇਕਰ ਦੇਖਿਆ ਬੜਾ ਕ੍ਰੋਧ ਆਯਾ ਪਕੜ ਲੀਤਾ ਅਤੇ ਪੁੱਛਿਆ ਅਵੇ ਨਾਨਕ ਵੀਹ ਰੁਪਜੇ ਜੋ ਤੈਨੂੰ ਦਿੱਤੇ ਸਨ ਸੋ ਕਿੱਥੇ ਹੈਨੀ ਤਾਂ ਗੁਰੂ ਨਾਨਕ ਜੀ ਅੱਗੋਂ ਚੁਪ ਕਰ ਰਹੇ ਬੋਲੇ ਨਾਹੀਂ ਤਾਂ ਫੇਰ ਕਾਲੂ ਨੇ ਗੁੱਸਾ ਖਾਇਕਰ ਨਾਨਕ ਜੀ ਨੂੰ ਦੋਇ ਤਮਾਚੇ ਸੱਜੇ ਹੱਥ ਦੇ ਖੱਬੀ ਗੱਲ੍ਹ ਉਪਰ ਮਾਰੇ ਅਤੇ ਸੱਜੀ ਗੱਲ੍ਹ ਤੇ ਦੋਇ ਤਮਾਚੇ ਖੱਬੇ ਹੱਥ ਦੇ ਮਾਰੇ ਇਤਨੇ ਚਿਰਾਂ ਨੂੰ ਬੀਬੀ ਨਾਨਕੀ ਜੀ ਪਹੁੰਚੀ ਪਿਤਾ ਦੇ ਅੱਗੇ ਮੱਥਾ ਟੇਕਿਆ ਅਤੇ ਮੁਖ ਤੇ ਕਹਿਆ ਹੇ ਪਿਤਾ ਜੀ ਅਬ ਬਖ਼ਸ਼ੀਏ ਨ ਨਕ ਜੀ ਦੀਆ ਗੱਲ੍ਹਾਂ ਤੇ ਨੀਲ ਪੈ ਗਏ ਪਰ ਗੁਰੂ ਨਾਨਕ ਬੋਲਿਓ ਨਾਹੀਂ ਨੇਤ੍ਰਾਂ ਤੇ ਜਲ ਵਗਿਆ ਜਾਵੇ ਤਾਂ ਇਕਸ ਆਦਮੀ ਨੇ ਰਾਇ ਬੁਲਾਰ ਨੂੰ ਜਾ ਇਕਰ ਆਖਿਆ ਹੇ ਰਾਇ ਜੀ ਕਾਲੂ ਪਟਵਾਰੀ ਨੇ ਪੁੱਤ੍ਰ ਨੂੰ ਡਾਢੀ ਮਾਰ ਮਾਰੀ ਹੈ ਅਤੇ ਨਾਨਕੀ ਨੇ ਮੱਥਾ ਟੇਕਕੇ ਛਡਵਾਯਾ ਹੈ ਏਹ ਸੁਣਕੇ ਰਾਇ ਬੁਲਾਰ ਨੇ ਆਦਮੀ ਭੇਜਕੇ ਮਹਿਤੇ ਕਾਲੂ ਨੂੰ ਸੱਦਿਆ ਤਾਂ ਆਦਮੀ ਆਯਾ ਆਇ ਕੇ ਕਹਿਆ ਹੇ ਕਾਲੂ ਤੈਨੂੰ ਰਾਇ ਜੀ ਬੁਲਾਂਵਦਾ ਹੈਂ ਅਤੇ ਗੁਰੂ ਨਾਨਕ ਜੀ ਨੂੰ ਭੀ ਲੈ ਚਲ ਤਾਂ ਅੱਗੋਂ ਕਾਲੂ ਉਸ ਆਦਮੀ ਨੂੰ ਆਖਿਆ ਸੁਣੋ ਭਾਈ ਮੈਂ ਕਿਆ ਕਰਾਂ ਮੈਂ ਇਸਨੂੰ ਆਖ ਆਖਕੇ ਥੱਕ ਪਿਆ ਹਾਂ ਏਹ ਮੰਨਦਾ ਕਾਈ ਨਹੀਂ ਇਸਨੂੰ ਮੈਂ ਕਿਆ ਲੈ ਚਲਾਂ ਇਸ ਪੁਤ੍ਰ ਨੇ ਮੈਨੂੰ ਰੋੜਕਰ ਛੱਡਿਆ ਹੈ ਪੱਟ ਛੱਡਿਆ ਹੈਸ ਤਾਂ ਉਸ ਰਾਇ ਦੇ ਆਦਮੀ ਆਖਿਆ ਕਾਲੂ ਤੂੰ ਉੱਥੇ ਤਾਂ ਚਲ ਤਾਂ ਬਾਬਾ ਨਾਨਕ ਜੀ ਅਤੇ ਕਾਲੂ ਰਾਇ ਬੁਲਾਰ ਦੇ ਪਾਸ ਪਹੁਚੇ ਤਾਂ ਰਾਇ ਬੁਲਾਰ ਦਾ ਦੇਖਦਿਆਂ ਹੀ ਗੁਰੂ ਨਾਨਕ ਜੀ ਨੂੰ ਤੇ ਕਾਲੂ ਨੂੰ ਬੈਰਾਗ ਛੁਟ ਗਿਆ ਅਤੇ ਨਾਨਕ ਜੀ ਨੂੰ ਰਾਇ ਨੇ ਬਗਲ ਵਿੱਚ ਲੀਤਾ ਅਤੇ ਮੱਥਾ ਚੁੰਮਿਓਸ ਅਤੇ ਕਾਲੂ ਨੂੰ ਦੇਖਕੇ ਬੜਾ ਕ੍ਰੋਧ ਵਿੱਚ ਆਯਾ ਅਤੇ ਆਖਿਓਸ ਸੁਣ ਕਾਲੂ ਮੈਂ ਤੈਨੂੰ ਕਹਿਆ ਸੀ ਜੋ ਤੂ ਨਾਨਕ ਜੀ ਨੂੰ ਬੁਰਾ ਨ ਬੋਲੀਂ ਅਤੇ ਤੂ ਨਾਨਕ ਜੀ ਨੂੰ ਅਜੇਹੀ ਮਾਰ ਮਾਰੀ ਹੈ ਦੇਖਕੇ ਲੋਕ ਤ੍ਰਾਸ ਤ੍ਰਾਸ ਕਰਦੇ ਹੈਨ ਦੁਖੀ ਹੋਂਦੇ ਹੈਨ ਸੁਣ ਕਾਲੂ ਨਾ ਤੈਨੂੰ ਮੇਰੇ ਕਹੇ ਦਾ ਡਰ ਹੈ ਨਾ ਤੈਨੂੰ ਪਰਮੇਸ਼ਰ ਦਾ ਡਰ ਅਤੇ ਨਾ ਤੈਨੂੰ ਪੁੱਤ੍ਰ ਦਾ ਮੋਹ ਹੋਯਾ ਜੋ ਮੇਰੇ ਘਰ ਇੱਕੋ ਪੁੱਤ੍ਰ

ਹੈ ਕਾਲੂ ਤੂ ਬਡਾ ਰਾਕਸ਼ ਹੈਂ ਤੇਰੇ ਘਰ ਦੇ ਲਾਇਕ ਗੁਰੂ ਨਾਨਕ ਨਹੀਂ ਅਤੇ ਮੈਂ ਕਿਆ ਕਰਾਂ ਜੋ ਇਸਨੂੰ ਮੈਂ ਆਪਣੇ ਘਰ ਵਿਚ ਨਹੀਂ ਰਖ ਸਕਦਾ ਅਤੇ ਇਸਨੂੰ ਆਪਣੀ ਖ਼ਬਰ ਨਾਹੀਂ ਤੂ ਇਸਦੀ ਅਵੱਗਿਆ ਜਿਤਨੀ ਕਰਦਾ ਹੈਂ ਸੋ ਹੱਛੀ ਨਹੀਂ ਕਰਦਾ ਇਸਨੂੰ ਜਿਤਨਾ ਤ੍ਰਾਸ ਦੇਂਨਾ ਹੈਂ ਬਹੁਤ ਬੁਰਾ ਕਰਦਾ ਹੈਂ ਏਹ ਸਾਰੇ ਦੋਸ਼ ਮੈਨੂੰ ਲਗਦੇ ਹੈਨ ਏਹ ਕਲਾ ਵਾਲਾ ਲੋਕ ਹੈ ਪਰਮੇਸ਼ਰ ਦਾ ਵਲੀ ਹੈ ਅਤੇ ਰਾਇ ਦੀ ਅੱਖੀਆਂ ਤੇ ਜਲ ਟੁਰਿਆ ਜਾਵੇ ਤੇ ਬੈਰਾਗ ਥੰਮੀਏ ਨਾਹੀਂ ਬਾਬੇ ਜੀ ਦੇ ਮੋਹ ਕਰਕੇ ਕੰਠ ਰਾਇ ਦਾ ਗਦ ਗਦ ਹੋਇ ਗਿਆ ਕਾਲੂ ਦੇ ਖੋਟੇ ਸੁਭਾਵ ਕਰਕੇ ਰਾਇ ਜੀ ਦਾ ਕ੍ਰੋਧ ਕਰਕੇ ਤਨ ਥਰਥਰ ਕਾਂਪਤਾ ਹੈ ਅਤੇ ਕਹਿਆ ਸੁਣ ਕਾਲੂ ਅੱਜ ਤੀਕਰ ਮੈਂ ਤੈਨੂੰ ਕਦੀ ਖੋਟਾ ਬਚਨ ਨਹੀਂ ਕਹਿਆ ਅਤੇ ਅੱਜ ਮੈਂ ਤੈਨੂੰ ਆਖਦਾ ਹਾਂ ਸੁਣ ਸਈਯਾਦਾ ਤੂੰ ਕੀ ਕੰਮ ਕੀਤਾ ਨਾਨਕ ਨੂੰ ਐਸੀ ਮਾਰ ਮਾਰਨੀ ਆਹੀ ਜੋ ਉਸਦੇ ਮੂੰਹ ਤੇ ਐਸੈ ਦਾਗ ਪਾ ਦਿੱਤੇ ਨੀ ਤੂੰ ਬੜਾ ਜੱਲਾਦ ਹੈਂ ਬਡਾ ਕਠੋਰ ਹੈਂ ਤਾਂ ਕਾਲੂ ਡਰਕੇ ਲਗਾ ਆਖਣ ਰਾਇ ਜੀ ਮੈਂ ਕਿਆ ਕਰਾਂ ਤੁਸੀ ਜਦ ਕਦ ਮੇਰੇ ਨਾਲ ਹੀ ਲੜਦੇ ਹੋ ਮੈਂ ਇਸਨੂੰ ਬਹੁਤੇਰਾ ਸਿਖਾਇ ਸਮਝਾਇ ਰਹਿਆ ਹਾਂ ਕਿ ਸੁਣ ਨਾਨਕ ਤੂੰ ਮੇਰੇ ਘਰ ਇੱਕੋ ਇਕ ਪੁੱਤ੍ਰ ਹੈਂ ਸਿਆਣਾ ਹੋਹ ਮੈਂ ਵੀਹ ਰੁਪਯੇ ਇਸਨੂੰ ਦਿੱਤੇ ਹੈਸਨ ਅਤੇ ਨਫਰ ਇਸਦੇ ਨਾਲ ਬਾਲਾ ਦਿੱਤਾ ਸੀ ਸੋ ਬਾਲਾ ਆਖਣ ਲਗਾ ਮਹਿਤਾ ਜੀ ਨਾਨਕ ਨੇ ਜਾਂਦਿਆਂ ਹੀ ਰੁਪਯੇ ਫਕੀਰਾਂ ਨੂੰ ਖਵਾਇ ਦਿੱਤੇ ਹੈਸ ਦੇਖੋ ਕਿਤਨਾ ਹੱਛਾ ਕੰਮ ਕੀਤਾ ਹੈਸ ਜਿਸ ਦਿਨ ਦਾ ਏਹ ਜਨਮਿਆ ਹੈ ਤੇ ਸੁਰਤ ਸੰਭਾਲੀ ਹੈ ਕਈ ਵਾਰੀ ਇਸਨੇ ਘਰ ਉਜਾੜਿਆ ਹੈ ਫੇਰ ਰੁਪਯੇ ਤਾਂ ਦਿੱਤੇ ਬਾਹਰ ਜੰਗਲ ਵਿਚ ਜਿੱਥੇ ਪਾਂਣੀ ਭੀ ਨਹੀਂ ਮਿਲਦਾ ਓਥੇ ਲੁਕ ਬੈਠਾ ਬਾਲੇ ਘਰ ਆਏ ਨੂੰ ਪੁੱਛਿਆ ਤਉ ਇਸਨੇ ਦੱਸਿਆ ਹੈ ਏਹ ਸੁਣਕਰ ਰਾਇ ਬੁਲਾਰ ਨੇ ਬਾਲੇ ਨੂ ਸੱਦਕੇ ਪੁੱਛਿਆ ਭਾਈ ਬਾਲੇ ਸਭ ਹਕੀਕਤ ਜਿਉਂ ਬੀਤੀ ਸੀ ਰਾਇ ਕੌ, ਸੁਣਾਈ ਤਾਂ ਰਾਇ ਜੀ ਕਾਲੂ ਨੂੰ ਆਖਿਆ ਸੁਣ ਕਾਲੂ ਤੇਰੀ ਪਰਾਰਬਧ ਖੋਟੀ ਹੈ ਤੂੰ ਇਸ ਨਾਨਕ ਦਾ ਕਦਰ ਨਹੀਂ ਜਾਂਣਦਾ ਜਿਉਂ ਕਿਸੇ ਪਾਸ ਪਾਰਸ ਹੋਵੇ ਤੇ ਓਹ ਪੱਥਰ ਜਾਣਕੇ ਸੁਟ ਦੇਵੈ ਅਰ ਕੌਡੀਆਂ ਦੇ ਮਗਰ ਫਿਰੇ ਜਿਸ ਤਰਾਂ ਕਿਸੇ ਅਜਾਣ ਨੂੰ ਜਵਾਹਰ ਮਿਲੇ ਅਰ ਓਹ ਉਸਦੀ ਸਾਰ ਨਾਹੀਂ ਜਾਣਦਾ ਇਸੀ ਤੇ ਕੰਗਾਲ ਹੈ ਅਤੇ ਮੈਂ ਕਿਆ ਕਰਾਂ ਮੇਰਾ ਤਨ ਮੁਸਲਮਾਨ ਹੈ ਏਹ ਹਿੰਦੂ ਹੈ ਇਸ਼ ਅਯੋਗਤਾ ਕਰਕੇ ਮੈਂ ਕੁਛ ਕਰ ਨਹੀਂ ਸਕਦਾ ਅਤੇ ਕਾਲੂ ਤੈਨੂੰ ਧਨ ਦੀ ਤ੍ਰਿਸ਼ਨਾ ਹੈ ਤਾ ਜੋ ਇਨਾ ਦੇ ਸ਼ਰੀਰ ਦਾ ਖ਼ਰਚ ਹੈ ਸੋ ਤੂੰ ਮੇਰੇ ਘਰ ਤੇ ਲੈ ਲਿਆਂ ਕਰ ਇਤਨਾ ਕਹਿਕਰ ਰਾਇ ਬੁਲਾਰ ਦਾ ਨੌਕਰ ਜਿਸਦਾ ਨਾਮ ਉਮੈਦਾ ਹੈਸੀ ਤਿਸਨੂੰ ਰਾਇ ਨੇ ਆਖਿਆ ਜਾਵੋ ਉਮੈਦਾਂ ਤੂੰ ਮੇਰੇ ਘਰ ਤੇ ਬੀਸ ਰੁਪਯੇ ਕਾਲੂ ਨੂੰ ਲਿਆਇ ਦੇਹ ਤਾਂ ਵੁਹ ਉਮੈਦਾ ਰਾਇ ਬੁਲਾਰ ਦੀ ਰਾਣੀ ਤਿਸਦੀ ਜ਼ਾਤ ਖੋਖਰਾਂ ਸੀ ਤਿਸ ਪਾਸੌਂ ਰੁਪਯੇ ਵੀਹ ਜਾਇ ਮੰਗੇ ਰਾਣੀ ਖੋਖਰਾਂ ਰੁਪਯੇ ਦਿੱਤੇ ਨੌਕਰ ਨੇ ਲੈਆਂਦੇ ਕਾਲੂ ਦੇ ਹੱਥ ਦਿੱਤੇ ਕਾਲੂ ਲਏ ਨਾਹੀਂ ਅਤੇ ਰਾਇ ਮੋੜੇ ਨਾਹੀਂ ਰਾਇ ਬੁਲਾਰ ਨੇ ਆਖਿਆ ਮੈਂ ਕਿਆ ਕਰਾਂ ਜੋ ਮੇਰੇ ਘਰ ਗੁਰੂ ਨਾਨਕ ਜੀ ਰਹਿ

ਨਹੀਂ ਸਕਦਾ ਨਹੀਂ ਤਾਂ ਮੈਂ ਆਪਣੇ ਘਰ ਰੱਖਾਂ ਅਤੇ ਹੁਣ ਤੇਰੇ ਘਰ ਰੱਖਦੇ ਹਾਂ ਅੱਜ ਕਲ ਕਿਥਾਊਂ ਅਸੀ ਨਾਨਕ ਜੀ ਨੂੰ ਸੌਂਪ ਦੇਂਦੇ ਆਹੇ ਤਾਂ ਕਾਲੂ ਰੁਪਜੇ ਲਵੇ ਨਹੀਂ ਅਤੇ ਕਾਲੂ ਕਹੇ ਹੇ ਰਾਇ ਜੀ ਏਹ ਰੁਪਜੇ ਕਿਸਦੇ ਅਤੇ ਅਸੀ ਕਿਸਦੇ ਹਾਂ ਅਤੇ ਨਾਨਕ ਕਿਸਦਾ ਹੈ ਇਹ ਸਭ ਕਿਛ ਆਪਦਾ ਹੀ ਹੈ ਕੁਛ ਰੁਪਜਾਂ ਨੂੰ ਤਾਂ ਮੈਂ ਨਹੀਂ ਝੁਰਦਾ ਰਾਇ ਨੇ ਕਹਿਆ ਕਾਲੂ ਜੋ ਕੁਛ ਤੂੰ ਕਰਦਾ ਹੈਂ ਸੋ ਭਲਾ ਕਰਦਾ ਹੈਂ ਪਰੰਤੂ ਰੁਪਜੇ ਲੈਇ ਅਤੇ ਜਿਤਨਾ ਚਿਰ ਨਾਨਕ ਜੀ ਅਵਾਣਾਂ ਸਿਆਣਾਂ ਹੈ ਤਿਤਨਾ ਚਿਰ ਨਾਨਕ ਜੀ ਦੀ ਖਿਜਮਤ ਅਸੀਂ ਕਰਾਂਗੇ ਤਾਂ ਫੇਰ ਕਾਲੂ ਰੁਪਜੇ ਦੇਵੇ ਤੇ ਰਾਇ ਜੀ ਲਵੇ ਨਾਹੀਂ ਤਾਂ ਉਮੈਦੇ ਆਖਿਆ ਕਾਲੂ ਰੁਪਜੇ ਹੁਣ ਤੂੰ ਲੈ ਲੈਇ ਅਤੇ ਰਾਇ ਜੀ ਦਾ ਆਖਿਆ ਫੇਰ ਨਾਹੀਂ ਤਾਂ ਕਾਲੂ ਨੇ ਰੁਪਜੇ ਲੈ ਲੀਤੇ ਅਤੇ ਰੁਪਜੇ ਲੈਕਰ ਕਾਲੂ ਹੈਰਾਨ ਹੋਇ ਰਹਿਆ ਰਾਇ ਨੇ ਕਹਿਆ ਕਾਲੂ ਅੱਜ ਥੀਂ ਲੈਕਰ ਨਾਨਕ ਜੀ ਨੂੰ ਪੌਸ਼ਾਕਾ ਭੀ ਅਸੀਂ ਬਣਾਇ ਦੇਵਾਂਗੇ ਖ਼ਰਚ ਭੀ ਇਸਦਾ ਸਾਡੇ ਘਰੋਂ ਲੀਤਾ ਕਰ ਤੂੰ ਮਾਇਆ ਦੇ ਲੋਭ ਕਰ ਐਸੇ ਸਤ ਧਰਮ ਵਾਲੇ ਨਾਨਕ ਪਰਮੇਸ਼ਰ ਦੇ ਪਿਆਰੇ ਨੂੰ ਨਾਲਾਇਕ ਨਾ ਆਖੀਂ ਜਿਤਨਾ ਤੇਰੇ ਘਰ ਦਾ ਦਰਬ ਨਾਨਕ ਨੇ ਗਵਾਯਾ ਹੈ ਸੋ ਹਿਸਾਬ ਕਰਕੇ ਸਭ ਮੇਰੇ ਕੋਲੋਂ ਲੈ ਲੈ ਰਾਇ ਬੁਲਾਰ ਦੇਵੇ ਤੇ ਕਾਲੂ ਲਵੇ ਨਾਹੀਂ ਬਾਰੰਬਾਰ ਰਾਇ ਬੁਲਾਰ ਏਹੀ ਆਖਿਆ ਕਾਲੂ ਤੇਰਾ ਪੁੱਤ੍ਰ ਜਗਤ ਦੇ ਬੰਧਨਾਂ ਨੂੰ ਹਟਾਵਣੇ ਵਾਸਤੇ ਮਾਨੁੱਖ ਦੇਹ ਧਾਰੀ ਹੈ ਏਹ ਤੇਰਾਂ ਪੁੱਤ੍ਰ ਤਾਂ ਸੰਤ ਹੈ ਇਸਨੂੰ ਵੇਖੀਂ ਕਦੀ ਝਿੜਕਦੋਂ ਤਾਂ ਕਾਲੂ ਬੜਾ ਲੱਜਤ ਹੋਇ ਗਇਆ ਆਪਣੇ ਘਰ ਆਯਾ ਅਤੇ ਤਲਵੰਡੀ ਜਿਤਨੇ ਲੋਕ ਖੱਤ੍ਰੀ ਬ੍ਰਹਮਣ ਹਿੰਦੂ ਤੁਰਕ ਆਹੇ ਅਤੇ ਜਟ ਬੂਟ ਸੋ ਸਭ ਕਾਲੂ ਨੂੰ ਬੁਰਾ ਬੁਰਾ ਆਖਣ ਲਗੇ ਕੋਈ ਸਲਾਹੇ ਨਾਹੀਂ ਅਤੇ ਕਹਿਣ ਲਗੇ ਦੇਖੋ ਭਾਈ ਪਹਿਲੋਂ ਤਾਂ ਕਾਲੂ ਨੇ ਐਸਾ ਨਿਰਦਈ ਹੋਕੇ ਪੁੱਤ੍ਰ ਨੂੰ ਮਾਰਿਆ ਹੈ ਚੰਡਾਲ ਦੀ ਤਰਾਂ ਮਾਰ ਪੁੱਤ੍ਰ ਨੂੰ ਕੀਤੀ ਹੈਸ ਅਤੇ ਦੂਜਾ ਰਾਇ ਬੁਲਾਰ ਪਾਸੋਂ ਰੁਪਜੇ ਭੀ ਲੀਤੇ ਹੈਸ ਤਾਂ ਫੇਰ ਅਗਲੇ ਭਲਕ ਕਾਲੂ ਰਾਇ ਬੁਲਾਰ ਪਾਸ ਆਯਾ ਅਰ ਆਇਕਰ ਰਾਇ ਬੁਲਾਰ ਦੇ ਪੈਰਾਂ ਤੇ ਫਹਿ ਪਇਆ ਅਤੇ ਆਖਿਓਸੁ ਰਾਇ ਜੀ ਮੇਰੀ ਜਗਹ ਹੋਰ ਕੋਈ ਨਹੀਂ ਏਹ ਰੁਪਜੇ ਤੁਸੀ ਆਪਣੇ ਫੇਰ ਲਵੋ ਜੀ ਤਾਂ ਰਾਇ ਬੁਲਾਰ ਨੇ ਕਹਿਆ ਹੇ ਕਾਲੂ ਏਹ ਰੁਪਜੇ ਅਸਾਂ ਤੈਨੂੰ ਨਾਹੀਂ ਦਿੱਤੇ ਅਸਾਂ ਤਾਂ ਗੁਰੂ ਨਾਨਕ ਜੀ ਦੇ ਰੁਪਜੇ ਦੇਵਣੇ ਆਵਣੇ ਸੋ ਅਸਾਂ ਨੇ ਦਿੱਤੇ ਹੈਨ ਫੇਰ ਅਸੀ ਤੇਰੇ ਪਾਸੋਂ ਰੁਪਜੇ ਕਹੇ ਲਈਏ ਤਾਂ ਕਾਲੂ ਨੇ ਕਹਿਆ ਹੇ ਰਾਇ ਜੀ ਨਾਨਕ ਕੇ ਪਾਸ ਰੁਪਜੇ ਕਿੱਥੋਂ ਆਹੇ ਜੋ ਤੁਸਾਂ ਉਸਦੇ ਪਾਸੋਂ ਉਧਾਰੇ ਲੀਤੇ ਆਹੇ ਤਾਂ ਰਾਇ ਬੁਲਾਰ ਨੇ ਕਹਿਆ ਸੁਣ ਕਾਲੂ ਤੈਨੂੰ ਇਸ ਬਾਤ ਦੀ ਖ਼ਬਰ ਕੋਈ ਨਾਹੀਂ ਜਿਤਨੀ ਮਾਯਾ ਇਸ ਜਹਾਨ ਦੇ ਉਪਰ ਦੁਨੀਆਂ ਦੇ ਵਿਚ ਹੈ ਸਭ ਇਸੇ ਦੀ ਹੈ ਸਭ ਦੌਲਤ ਦੁਨੀਆ ਦਾ ਇਹ ਮਾਲਕ ਹੈ ਜਿਤਨੇ ਮੇਰੇ ਘਰ ਵਿਚ ਸੁਖ ਹੈਨ ਘੋੜੇ ਰਥ ਦੌਲਤ ਹੁਕਮ ਏਹ ਸਭ ਨਾਨਕ ਜੀ ਦਾ ਹੀ ਸਿਰ ਸਦਕਾ ਮੇਰੇ ਘਰ ਵਿਚ ਹੈ ਮੈਂ ਇਸੇ ਦਾ ਦਿੱਤਾ ਹੀ ਖਾਂਦਾ ਪੈਹਨਦਾ ਹਾਂ ਅਸੀ ਛੋਡਕੇ ਹੇ ਕਾਲੂ ਸੰਸਾਰ ਸਾਰਾ ਹੀ ਇਸਦਾ ਦਿੱਤਾ ਖਾਂਦਾ ਹੈ ਇਸ ਬਾਤ ਨੂੰ ਸੁਣ ਕਰ ਸਭ ਲੋਕ ਜੇਹੜੇ

ਪਾਸ ਬੈਠੇ ਹੈਸਨ ਉਨਾਂ ਦੀ ਨਿਸ਼ਾ ਹੋਇਗਈ ਤਬ ਕਾਲੂ ਘਰ ਕੋ ਆਯਾ॥

## ਆਗੇ ਸਾਖੀ ਜੈਰਾਮ ਪਲਤੇ ਦੀ ਚਲੀ

ਇਕ ਵਾਰੀ ਚੇਤ ਵਿਸਾਖ ਦੇ ਦਿਨ ਆਹੇ ਅਤੇ ਜੈਰਾਮ ਜਿਸਦਾ ਨਾਮ ਹੈ ਜਾਤ ਦਾ ਪਲਤਾ ਸੁਲਤਾਨ ਪੁਰ ਦਾ ਰਹਿਣੇ ਵਾਲਾ ਸੋ ਪੈਲੀਆਂ ਦੇ ਕੱਛ ਕਰਣੇ ਵਾਸਤੇ ਅਤੇ ਕਣ ਲੈਣ ਦੇ ਵਾਸਤੇ ਤਿਲਵੰਡੀ ਵਿੱਚ ਆਯਾ ਸੀ ਸੋ ਕਾਰ ਕੰਮ ਕਰਦੇ ਰਹੇ ਇਕ ਦਿਨ ਰਾਇ ਬੁਲਾਰ ਦੇ ਪਾਸ ਬੈਠੇ ਹੋਏ ਸੇ ਸਗਾਈ ਦੀ ਬਾਤ ਚਲ ਪੜੀ ਜੈਰਾਮ ਨੇ ਰਾਇ ਬੁਲਾਰ ਨੂੰ ਆਖਿਆ ਹੇ ਰਾਇ ਜੀ ਇੱਥੇ ਖੱਤ੍ਰੀਆਂ ਦੇ ਘਰ ਹੈਨ ਮੇਰੀ ਸਗਾਈ ਵਾਸਤੇ ਕੋਈ ਘਰ ਵੇਲੋ ਤਾਂ ਰਾਇ ਨੇ ਆਖਿਆ ਹੇ ਜੈਰਾਮ ਬੇਦੀਆਂ ਦੇ ਘਰ ਹੈਨ ਜੋ ਤੁਸਾਡੀਆਂ ਅਤੇ ਉਨਾਂ ਦੀਆਂ ਕਹਾਣੀਆਂ ਹੁੰਦੀਆਂ ਹੈਨ ਤਾਂ ਮੈਂ ਆਖਾਂਗਾਅਤੇਜੇਕਰਨਹੀਂ ਹੁੰਦੀਆਂਤਾਂਮੈਂ ਕਿਸਤਰਾਂਆਖਾਂਤਾਂ ਭਾਈਦੇ ਜੈਰਾਮ ਦੇ ਨਾਲ ਇਕ ਬ੍ਰਹਮਣ ਰਸੋਈਆ ਆਯਾ ਹੋਯਾ ਸੀ ਪਰ ਬਹੁਤ ਭਲਾ ਬ੍ਰਹਮਣ ਹੈਸੀ ਤਿਸਨਾਲਜੈਰਾਮਨੇ ਬਾਤ ਕੀਤੀਹੇ ਗੁਸਾਈਂ ਜੀਅਸਾਂਡੀਆਂ ਅਤੇ ਬੇਦੀਆਂ ਦੀਆਂ ਕਹਾਣੀਆਂ ਹੁੰਦੀਆਂ ਹੈਨ ਕਿ ਨਾਹੀਂ ਹੁੰਦੀਆਂ ਤਾਂ ਨਿੱਧੇ ਬ੍ਰਾਹਮਣ ਨੇ ਆਖਿਆ ਭਾਈਆ ਜੀ ਕਹਾਣੀਆਂ ਹੁੰਦੀਆਂ ਹੈਨ ਅਤੇ ਰਾਇ ਬੁਲਾਰ ਨੂੰ ਨਿਧੇ ਆਖਿਆ ਰਾਇ ਜੀ ਬੇਦੀਆਂ ਦੀਆਂ ਜੈਰਾਮ ਹੁਰਾ ਦੀਆਂ ਕਹਾਣੀਆਂ ਖਰੀਆਂ ਹੁੰਦੀਆਂ ਹੈਨ ਤਾਂ ਰਾਂਇ ਬੁਲਾਰ ਨੇ ਕਾਲੂ ਨੂੰ ਸੱਦਕੇ ਪੁੱਛਿਆ ਹੇ ਮਹਿਤਾ ਜੀ ਜੈਰਾਮ ਜੋ ਪਲਤਾ ਖੱਤਰੀ ਹੈ ਆਮਲ ਇਨਾਂ ਦੀਆਂ ਅਤੇ ਬੇਦੀਆਂ ਦੀਆਂ ਕਹਾਣੀਆਂ ਹੁੰਦੀਆਂ ਹੈਨ ਕਿ ਨਹੀਂ ਜੇ ਹੁੰਦੀਆਂ ਹੈਨ ਤਾਂ ਜੈਰਾਮ ਨਾਲ ਕਹਾਣੀ ਕਰ ਦਿਓ ਤਾਂ ਕਾਲੂ ਨੇ ਆਖਿਆ ਹੇ ਰਾਇ ਜੀ ਧੀਆਂ ਵਾਲੇ ਤਾਂ ਆਪ ਨਾਹੀਂ ਆਖਦੇ ਆਪੇ ਧੀਆ ਵਾਲੇ ਓਹ ਆਖਦੇ ਹੈਨ ਜਿਨਾਂ ਦੇ ਜੀਅ ਵਿੱਚ ਕੁਛ ਪਾਪ ਹੁੰਦਾ ਹੈ ਅਤੇ ਮੈਂ ਆਪ ਦਾ ਖਿਜਮਤਗਾਰ ਹਾਂ ਆਪਦੀ ਮਰਜ਼ੀ ਦੇ ਅਧੀਨ ਹਾਂ ਜੇਹੀ ਮੇਰੀ ਸ਼ਕਤ ਹੋਵੇਗੀ ਤੇਹੀ ਮੈਂ ਲੈ ਖੜਾਹੋਵਾਂਗਾ ਤਾਂ ਰਾਇ ਬੁਲਾਰ ਨੇ ਕਹਿਆ ਨਾ ਕਾਲੂ ਏਹ ਅਸਾਡੀ ਬੇਟੀ ਹੈ ਤੂ ਤਅੱਲਕ ਕੋਈ ਨਾ ਕਰ ਤਾਂ ਫੇਰ ਜੈਰਾਮ ਰਾਇ ਬੁਲਾਰ ਨੂੰ ਕਹਿਆ ਜੋ ਜੀ ਕਹਾਣੀ ਦੀ ਕਿਆ ਖ਼ਬਰ ਹੈ ਜੀ ਤਾਂ ਰਾਇ ਬੁਲਾਰ ਨੇ ਆਖ਼ਿਆ ਸੁਣੋ ਜੈਰਾਮ ਪਲਤਾ ਪਰਾਈਆਂ ਬੇਟੀਆਂ ਦਾ ਮੰਗਣਾ ਕੋਈ ਹਕੂਮਤ ਜਾਪਤਾ ਨਹੀਂ ਕਿਉਂ ਜੋ ਏਹ ਬਾਤ ਅਧੀਨਗੀ ਦੀ ਹੈ ਅਤੇ ਸੁਣ ਜੈਰਾਮ ਤੁਸ਼ੀ ਮਹਿਤੇ ਕਾਲੂ ਨੂੰ ਸੱਦਕੇ ਅਧੀਨਗੀ ਨਾਲ ਆਖੋ ਅਤੇ ਮੈਂ ਭੀ ਉਸ ਵਖਤ ਜੋ ਕੁਛ ਆਖਣਾ ਹੋਸੀ ਸੋ ਆਖਾਂਗਾ ਤਾਂ ਜੈਰਾਮ ਨੇ ਕਹਿਆ ਹੇ ਰਾਇ ਜੀ ਮੈਂ ਕਿਉਂਕਰ ਆਖਾਂ ਅਤੇ ਤੁਸੀ ਰਾਜੇ ਲੋਕ ਹਉ ਸਮਝ ਕਰ ਦੇਖੋ ਤਾਂ ਰਾਇ ਬੁਲਾਰ ਨੇ ਆਖਿਆ ਹੇ ਭਈਆ ਜੈਰਾਮ ਜੀ ਤੁਸੀ ਕਾਹੇ ਕੋ ਆਖਦੇ ਹੋ ਤੁਹਾਡਾ ਬ੍ਰਹਮਣ ਨਿਧਾ ਜੋ ਹੈ ਤਿਸ ਪਾਸੋਂ ਕਹਾਵੇ ਤਾਂ ਜੈਰਾਮ ਨੇ ਆਖਿਆ ਭਲਾ ਰਾਇ ਜੀ ਫਿਰ ਜੈਰਾਮ ਨੇ ਅਪਣੇ ਨਿਧੇ ਬ੍ਰਹਮਣ ਨੂੰ ਬੁਲਾਇਆ ਰਾਇ ਜੀ ਦੇ ਪਾਸ ਨਿਧੇ ਆਇ ਕਹਿਆ ਚੌਧਰੀ ਜੀ ਅਸੀ ਤੁਸੀ ਮਿਲ ਕੇ ਕਾਲੂ ਨੂੰ ਆਖੀਦੇ ਤਾਂ ਛਨਿੱਛਰ ਵਾਰ ਡੂਢ ਪਹਿਰ ਦਿਨ ਰਹਿੰਦੇ ਨਿਧੇ

ਬ੍ਰਹਮਣ ਨੇ ਕਾਲੂ ਨੂੰ ਆਖਿਆ ਦੇਖ ਮਹਿਤਾ ਕਾਲੂ ਤੂ ਭੀ ਖੱਤ੍ਰੀ ਹੈਂ ਅਰ ਜੈਰਾਮ ਭੀ ਖੱਤ੍ਰੀ ਹੈ ਏਹ ਭਲਾ ਸੰਜੋਗ ਹੈ ਤੁਸੀ ਜੈਰਾਮ ਦੇ ਨਾਲ ਕਹਾਣੀ ਕਰੋ ਤਾਂ ਕਾਲੂ ਨੇ ਕਹਿਆ ਅਵੋ ਮਿਸਰ ਨਿਧਾ ਤੂ ਆਪੇ ਆਖਦਾ ਹੈਂ ਅਕੇ ਜੈਰਾਮ ਆਖਦਾ ਹੈ ਤਾਂ ਰਾਇ ਬੁਲਾਰ ਨੇ ਆਖਿਆ ਹੇ ਮਹਿਤਾ ਕਾਲੂ ਜੈ ਰਾਮ ਕਿਉਂ ਕਰ ਆਖੇ ਅਰ ਬ੍ਰਹਮਣ ਜੋ ਆਖਦਾ ਹੈ ਸੋ ਓਹੋ ਹੀ ਪਿਆ ਆਖਦਾ ਹੈ ਤਾਂ ਕਾਲੂ ਨੇ ਆਖਿਆ ਭਲਾ ਰਾਇਜੀ ਤੁਹਾਡਾ ਆਖਿਆ ਅਸਾਡੇ ਸਿਰ ਮੱਥੇ ਤੇ ਹੈ ਤਾਂ ਜੈਰਾਮ ਦੀ ਅਤੇ ਨਾਨਕੀ ਦੀ ਕਹਾਣੀ ਹੋਈ ਅਤੇ ਆਂਵਦੇ ਵਸਾਖ ਦੇ ਮਹੀਨੇ ਕਾਜ ਹੋਯਾ ਬਡੀ ਪ੍ਰਸੰਨਤਾ ਨਾਲ ਦੋਨੋਂ ਪਾਸੋਂ ਰਹਿਆਈ ਜੈਰਾਮ ਡੋਲੀ ਲੈਕਰ ਘਰ ਨੂੰ ਗਿਆ ਤਾਂ ਕਾਲੂ ਨੇ ਬਾਬੇ ਨਾਨਕ ਜੀ ਨੂੰ ਆਖਿਆ ਬੇਟਾ ਸੁਲਤਾਨਪੁਰ ਜਾਕੇ ਬੇਬੇ ਨਾਨਕੀ ਨੂੰ ਲੈਆਉ ਤਾਂ ਗੁਰੂ ਨਾਨਕ ਜੀ ਜਾਵੇ ਨਾਹੀਂ ਫੇਰ ਕਾਲੂ ਆਖਿਆ ਹੇ ਬੱਚਾ ਨਾਨਕ ਤੂੰ ਆਪਣੀ ਭੈਣ ਨਾਨਕੀ ਨੂੰ ਲੈਆਉ ਅਤੇ ਮਾਤਾ ਤ੍ਰਿਪਤਾ ਜੀ ਭੀ ਬਹੁਤ ਕਰਕੇ ਆਖਿਆ ਹੇ ਬੇਟਾ ਤੁਹਾਨੂੰ ਸੁਲਤਾਨਪੁਰ ਜਰੂਰ ਜਾਣਾ ਚਾਹੀਦਾ ਹੈ ਲੋਕਾਂ ਦੀ ਮਿਰਜਾਦਾ ਭੀ ਕਰਨੀ ਚਾਹੀਏ ਤਾ ਗੁਰੂ ਨਾਨਕ ਜੀ ਨੂੰ ਪਿਤਾ ਕਾਲੂ ਨੇ ਕਹਡਾ ਅਸੀ ਤੁਹਾਨੂੰ ਉਥੇਹੀ ਸੌਪ ਦੇਈਏਂਗੇ ਤਾਂ ਜੋ ਕੁਛ ਰਾਹ ਰਸਮ ਸੀ ਸੋ ਸਭ ਕੁਛ ਗੁਰੂ ਨਾਨਕ ਜੀ ਲੀਤਾ ਅਤੇ ਭਾਈ ਬਾਲੇ ਨਾਲ ਬਹੁਤ ਪਯਾਰ ਸੀ ਤਾਂ ਬਾਲਾ ਸੰਧੂ ਭੀ ਨਾਲ ਲੀਤਾ ਲੈਕਰ ਚੱਲਿਦੇ ਚਲਦੇ ਗੁਰੂ ਨਾਨਕ ਜੀ ਜਾਇ ਸੁਲਤਾਨਪੁਰ ਵੜੇ ਭੈਣ ਨਾਨਕੀ ਜੀ ਨੂੰ ਮਿਲੇ ਜੈਰਾਮ ਨੂੰ ਮਿਲੇ ਦੇਖਕਰ ਜੈਰਾਮ ਬਹੁਤ ਪ੍ਰਸੰਨ ਹੋਯਾ ਅਤੇ ਬਡਾ ਆਦਰ ਕੀਤਾ ਜਬ ਅਗਲਾ ਦਿਨ ਹੋਯਾ ਤਾਂ ਗੁਰੂ ਨਾਨਕ ਜੀ ਜੈਰਾਮ ਪਾਸੋਂ ਵਿਦਿਆ ਮੰਗੀ ਅਤੇ ਬੇਬੇ ਨਾਨਕੀ ਜੀ ਦੇ ਲੈ ਆਂਵਣ ਦੀ ਆਗਿਆ ਮੰਗੀ ਤਾਂ ਜੈਰਾਮ ਨੇ ਕਹਿਆ ਹੇ ਨਾਨਕ ਜੀ ਤੂੰ ਇਥੇ ਹੀ ਰਹੁ ਅਤੇ ਤੇਰੀ ਭੈਣ ਭੀ ਇਥੇ ਹੀ ਰਹੇ ਮੈਂ ਤੁਹਾਨੂੰ ਦੋਹਾਂ ਨੂੰ ਨਹੀਂ ਭੇਜਦਾ ਤਾਂ ਅੱਗੋਂ ਨਾਨਕ ਜੀ ਆਖਿਆ ਸੁਣੋ ਜੀਜਾ ਜੀ ਇਸਵਾਰੀ ਤਾਂ ਤੁਸੀ ਮੈਨੂੰ ਭੇਜ ਦੇਹ ਜੋ ਕਾਲੂ ਭੀ ਰੰਜ ਨਾ ਰਹਿਸੀ ਅਤੇ ਅੰਮਾ ਬੀਬੀ ਰਾਜੀ ਰਹਿਸੀ ਅਤੇ ਬੇਬੇ ਨਾਨਕੀ ਜੀ ਭੀ ਮਿਲ ਆਵੇਗੀ ਤਾਂ ਫੇਰ ਜੈਰਾਮ ਆਪਣੇ ਘਰ ਅੰਦਰ ਆਇਆ ਨਾਨਕੀ ਜੀ ਨੂੰ ਕਹਿਓਸ ਤੇਰਾ ਭਾਈ ਨਾਨਕ ਜੀ ਬਹੁਤ ਉਦਾਸ ਹੋਇਕਰ ਵਿਦਾ ਚਾਹੁੰਦਾ ਹੈ ਤਾਂ ਨਾਨਕੀ ਜੀ ਕਹਿਆ ਜਿਉਂ ਤੁਹਾਡੀ ਮਰਜੀ ਹੋਇ ਸੋ ਕਰੀਏ ਅਬਕੀ ਵਾਰ ਮੇਰੇ ਕੌ ਆਗਿਆ ਦਿਓ ਜੋ ਮਹਿਤਾ ਕਾਲੂ ਅੰਮਾਂ ਬੀਬੀ ਭੀ ਅਤੇ ਨਾਨਕ ਜੀ ਭੀ ਰਾਜੀ ਰਹਿਸੀ ਅਰ ਆਖੇਗਾਂ ਜੋ ਮੈਂ ਖਾਲੀ ਫਿਰਨ ਆਇਆ ਅਤੇ ਫੇਰ ਤੁਸਾਂ ਮੈਨੂ ਨਾ ਭੇਜਣਾ ਮੈਂ ਇਸ ਭ੍ਰਾਤਾ ਨਾਨਕ ਜੀ ਪਾਸੋਂ ਬਹੁਤ ਡਰਤੀ ਹਾਂ ਅਤੇ ਜਦ ਮੈਨੂ ਸੁਪਨਾ ਆਉਂਦਾ ਹੈ ਅਰ ਜੋ ਕੁਛ ਇਸਦੇ ਮੂਹੋਂ ਨਿਕਲਦਾ ਹੈ ਸੋਈ ਕੁਛ ਹੋਇ ਜਾਂਦਾ ਹੈ ਇਸਵਾਸਤੇ ਮੈਂ ਆਪ ਅੱਗੇ ਬੇਨਤੀ ਕਰਦੀ ਹਾਂ ਤਾਂ ਜੈਰਾਮ ਨੇ ਆਖਿਆ ਹੁਣ ਤੂੰ ਜਾਹ ਪਰ ਫੇਰ ਆਵੇਂਗੀ ਕਦਾਂ ਤਾਂ ਨਾਨਕੀ ਕਹਯਾ ਜਦ ਤੁਸੀ ਅਮਲ ਕਰਨ ਆਵਸੋ ਤਾਂ ਮੇਰੇ ਤਾਈਂ ਲੇਤੇ ਸੁਲਤਾਨਪੁਰ ਆਵੀਏ ਅਤੇ ਮੈਂ ਆਪੇ ਹੀ ਤਾਂ ਨਹੀਂ ਆਵਣਾ ਤਾਂ ਗੁਰੂ ਨਾਨਕ ਜੀ ਅਤੇ ਭੈਨ ਨਾਨਕੀ ਲੈਕਰ ਭਾਈ ਬਾਲਾ ਭੀ ਤਿਲਵੰਡੀ

ਨੂੰ ਆਏ ਆਇਕਰ ਆਪਣੇ ਘਰ ਪਿਤਾ ਕਾਲੂ ਅਤੇ ਅੰਮਾਂ ਬੀਬੀ ਜੀ ਨੂੰ ਮਿਲੇ ਗਿਲੇ ਰਾਇ ਬੁਲਾਰ ਨੇ ਸੁਣਿਆ ਜੋ ਨਾਨਕ ਜੀ ਸੁਲਤਾਨਪੁਰੋਂ ਤਿਲਵੰਡੀ ਆਇ ਵੜਿਆ ਹੈ ਸੱਦ ਕਰ ਬਾਬੇ ਨਾਨਕ ਜੀ ਨੂੰ ਮਿਲੇ ਅਤੇ ਬੜਾ ਪ੍ਰਸੰਨ ਹੋਯਾ ਕਹਿਓਸ ਨਾਨਕ ਜੀ ਇਹ ਸੁਖ ਜਿਤਨੇ ਮੇਰੇ ਘਰ ਵਿਚ ਹੈਨ ਸੋ ਸਭ ਤੇਰੇ ਹੀ ਦਿੱਤੇ ਹੋਏ ਹੈਨ ਤੇ ਗੁਰੂ ਨਾਨਕ ਜੀ ਆਪਣੀ ਹੀ ਰੌਸ ਰੱਖੇ ਓਹੋ ਚਾਲੀ ਕਰਤਾਰ ਨਿਰੰਕਾਰ ਦੀਭਗਤ ਮੇਂ ਲਿਵਲੀਨ ਹੀ ਰਹੇ ਜਦ ਵੈਸਾਖ ਦੇ ਦਿਨ ਆਏ ਅਤੇ ਫੇਰ ਕੱਛਾਂ ਹੋਵਣ ਲਗੀਆਂ ਤਾਂ ਜੈਰਾਮ ਪਲਤਾ ਤਿਲਵੰਡੀ ਆਇਆ ਆਪਣਾ ਅਮਲ ਕਣ ਕਰਨ ਦੇ ਵਾਸਤੇ ਜਦੋਂ ਕਲਹੋ ਚੁੱਕਾ ਕੱਛਾਂ ਕਰ ਲਈਆਂ ਅਤੇ ਤਈਆਰ ਹੋਯਾ ਤਾਂ ਰਾਇ ਬੁਲਾਰਨੂੰ ਖ਼ਬਰ ਹੋਈ ਤਾਂ ਰਾਇ ਬੁਲਾਰ ਨੇ ਜੈਰਾਮ ਨੂੰ ਬਹੁਤ ਤਵਾਜਿਆ ਅਤੇ ਬੇਨਤੀ ਕਰਕੇ ਸੱਦਕੇ ਪਾਸ ਬਹਾਯਾ ਰਾਇ ਬੁਲਾਰ ਜੈਰਾਮ ਉਪਰ ਬਹੁਤ ਖ਼ੁਸ਼ੀ ਹੋਯਾ ਆਪਸਮੇਂ ਬਾਤ ਚੀਤ ਕਰਕੇ ਬੈਠੇ ਜੈਰਾਮ ਨੇ ਰਾਇ ਬੁਲਾਰ ਨੂੰ ਆਖਿਆ ਹੇ ਰਾਇ ਜੀ ਮੈਂ ਤੁਸਾਂ ਉਪਰ ਬਹੁਤ ਖ਼ੁਸ਼ੀ ਹਾਂ ਕੁਛ ਖਿਜਮਤ ਆਪ ਫ਼ਰਮਾਈਏ ਤਾਂ ਰਾਇ ਨੇ ਆਖਿਆ ਹੇ ਭਾਈ ਜੈਰਾਮ ਤੇਰਾ ਸਹੁਰਾ ਕਾਲੂ ਵੇਦੀ ਦੁਰਬਚਨੀ ਹੈ ਅਤੇ ਨਾਨਕ ਤੇਰਾ ਸਾਲਾ ਪੂਰਨ ਸਾਧੂ ਹੈ ਅਤੇ ਅਸੀ ਏਹ ਆਖਦੇ ਹਾਂ ਜੋ ਨਾਨਕ ਜੀ ਨੂੰ ਤੁਸੀ ਆਪਣੇ ਪਾਸ ਰੱਖੋ ਏਹ ਸਾਹਿਬ ਲੋਕਾਂ ਨਾਲ ਮਿਲਦਾ ਅਤੇ ਬੰਦਗੀ ਭੀ ਕਰਦਾਂ ਹੈ ਅਤੇ ਕਾਲੂ ਇਸਨੂੰ ਦੇਖਕੇ ਵਡਾ ਖਿਝਦਾ ਹੈ ਸੋ ਮੇਰਾ ਮਨ ਹੈ ਜੇ ਨਾਨਕ ਜੀ ਤੁਹਾਡੇ ਪਾਸ ਹੀ ਰਹੇ ਅਤੇ ਕੋਈ ਕਾਰ ਕਰਨੀ ਭੀ ਸਿਖਜਾਸੀ ਤਾਂ ਜੈਰਾਮ ਆਖਿਆ ਰਾਇ ਜੀ ਇਸ ਥਾਂਵਹੁ ਹੋਰ ਕੀ ਭਲਾ ਹੈ ਹੁਣੇ ਹੀ ਮੇਰੇ ਨਾਲ ਨਾਨਕ ਜੀ ਚਲੇ ਅਤੇ ਮੈਂ ਵਜ਼ਾਹ ਭੀ ਕਿਧਰੇ ਚੰਗੇ ਖੱਤ੍ਰੀਆਂ ਦੇ ਘਰ ਕਰਵਾਇ ਦੇਵਾਂਗਾ ਤਾਂ ਰਾਇ ਨੇ ਆਖਿਆ ਹੇ ਜੈਰਾਮ ਹੁਣ ਤੇਰੇ ਨਾਲ ਨਾਨਕ ਜੀ ਜਾਂਦਾ ਨਹੀਂ ਬਣਦਾ ਪਿੱਛੋਂ ਦੂਸਰੇ ਮਹੀਨੈ ਤੁਹਾਡੇ ਪਾਸ ਨਾਨਕ ਜੀ ਭੇਜ ਦੇਹਾਂਗੇ ਅਤੇ ਇਸਨੂੰ ਕਿਸੇ ਕਾਰ ਬਾਰ ਵਿਚ ਲਾਇ ਦੇਵੋਗੇ ਤਾਂ ਇਸਦੀ ਕਹਾਣੀ ਕਿਥਾਊਂ ਉਧਰੇ ਹੀ ਕਰ ਦੇਣੀ ਤਾਂ ਜੈਰਾਮ ਮੁਕਲਾਵਾ ਲੈਕਰ ਆਪਣੇ ਘਰ ਸੁਲਤਾਨਪੁਰ ਨੂੰ ਆਯਾ॥

## ਆਗੇ ਸਾਖੀ ਏਕ ਸਾਧ ਅਤੀਤ ਨਾਲ ਹੋਈ

ਇਕ ਦਿਨ ਦੀ ਬਾਤ ਹੈ ਜੋ ਸ੍ਰੀ ਗੁਰੂ ਨਾਨਕ ਜੀ ਬੀਸ ਬਰਸ ਦੇ ਹੋਏ ਤਾਂ ਸ੍ਰੀ ਨਾਨਕ ਜੀ ਕੀ ਓਹਾ ਚਾਲੀ ਆਹੀ ਜਿਸ ਪਾਸੇ ਇੱਛਾ ਹੋਵੇ ਓਸੇ ਪਾਸੇ ਚਲੇ ਜਾਵਨ ਜਿੱਥੇ ਬੈਠਣ ਓਥੇ ਹੀ ਬੈਠੇ ਰਹਿਨ ਇਸੇ ਤਰਾਂ ਸਮਾ ਬਿਤਾਇਆ ਹੈ॥ ਇਕ ਦਿਨ ਇਕ ਅਤੀਤ ਸ਼ਹਿਰ ਦੇ ਬਾਹਰ ਆਇ ਬੈਠਾ ਤਾਂ ਉਸਦੇ ਪਾਸ ਗੁਰੂ ਨਾਨਕ ਜੀ ਸਹਿਜ ਸੁਭਾਇ ਬੈਠੇ ਤਾਂ ਗੁਰੂ ਨਾਨਕ ਜੀ ਦੇ ਹਥ ਵਿਚ ਉਸ ਵੇਲੇ ਇਕ ਗੜਵਾ ਆਹਿਆ ਅਤੇ ਇਕ ਛਾਪ ਸੁਵਰਨ ਦੀ ਹਥ ਵਿਚ ਸੀ ਤਾਂ ਅਤੀਤ ਨੇ ਗੁਰੂ ਨਾਨਕ ਜੀ ਨੂੰ ਪੁੱਛਿਆ ਅਰੇ ਬਾਲਕੇ ਤੂ ਕਉਣ ਹੁੰਦਾ ਹੈਂ ਅਤੇ ਤੇਰਾ ਨਾਉਂ ਕਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਹੇ ਸਾਧ ਜੀ ਮੇਰਾ ਨਾਉਂ ਤਾਂ ਨਾਨਕ ਨਿਰੰਕਾਰੀ ਹੈ ਅਤੇ ਖੱਤ੍ਰੀ ਹੋਂਦਾ ਹਾਂ ਤਾਂ ਫੇਰ ਅਤੀਤ ਨੇ ਕਹਿਆ ਨੇ ਨਾਨਕ ਜੀ ਤੁਮ ਭੀ

ਨਿਰੰਕਾਰੀ ਹੋ ਅਰ ਹਮ ਭੀ ਨਿਰੰਕਾਰ ਦੇ ਹੈਂ ਹਮਾਰੇ ਮੇਂ ਅਰ ਤੁਮਾਰੇ ਮੇਂ ਕਿਆ ਭੇਦ ਹੈ ਤਾਂ ਗੁਰੂ ਜੀ ਕਹਿਆਂ ਭੇਦ ਤੋ ਕੁਛ ਨਹੀਂ ਤਾਂ ਫੇਰ ਗੁਰੂ ਨਾਨਕ ਜੀ ਨੇ ਛਾਪ ਅਤੇ ਗੜਵਾ ਅਤੀਤ ਦੇ ਅੱਗੇ ਰਖ ਦਿੱਤਾ ਅਤੀਤ ਨੇ ਕਹਿਆ ਅਰੇ ਨਾਨਕ ਏਹ ਛਾਪ ਅਤੇ ਗੜਵਾ ਹਮਕਉ ਪਹੁੰਚ ਗਿਆ ਹੈ ਏਹ ਤੂ ਆਪਨੇ ਹੀ ਪਾਸ ਰਹਿਣੇ ਦੇਹ ਤਾਂ ਗੁਰੂ ਨਾਨਕ ਜੀ ਕਹਿਆ ਹੇ ਦੇਵਤਾ ਜੀ ਮੁਖ ਸਿਉ ਥੁਕ ਜੋ ਡਾਰੀਤੀ ਹੈ ਤਾਂ ਓਹ ਫੇਰ ਉਠਾਈਤੀ ਨਾਹੀਂ ਤਾਂ ਫੇਰ ਅਤੀਤ ਨੇ ਕਹਿਆ ਅਰੇ ਨਾਨਕ ਤੂੰ ਅਸਲ ਨਿਰੰਕਾਰੀ ਹੈਂ ਅਤੇ ਹਮ ਨਕਲੀ ਨਿਰੰਕਾਰੀ ਹੈਂ ਤਾਂ ਫੇਰ ਗੁਰੂਨਾਨਕ ਜੀ ਆਪਨੇ ਘਰ ਉਠ ਆਯਾ ਅਰ ਓਹ ਅਤੀਤ ਗੜਵਾ ਅਰ ਛਾਪ ਲੈਕਰ ਚਲਦਾ ਰਿਹਾ ਤਾਂ ਕਾਲੂ ਗੁਰੂ ਨਾਨਕ ਜੀ ਨੂੰ ਘਰ ਆਏ ਨੂੰ ਦੇਖਕਰ ਪੁੱਛਣ ਲਗਾ ਅਵੇ ਨਾਨਕ ਗੜਵਾ ਅਰ ਛਾਪ ਕਿੱਥੇ ਹਈ ਤਾਂ ਗੁਰੂ ਨਾਨਕ ਜੀ ਅੱਗੇ ਤੇ ਚੁਪ ਕਰ ਰਹਿਆ ਬੋਲੇ ਨਾਹੀਂ ਤਾਂ ਕਾਲੂ ਬਹੁਤ ਛਿੱਥਾ ਹੋਯਾ ਅਰ ਛਿੱਥਾ ਹੋਇਕਰ ਆਖਣ ਲਗਾ ਜਾਹ ਬਾਬਾ ਮੇਰੇਘਰੋਂ ਨਿਕਲਜਾਹ ਮੈਂ ਤੇਰਾ ਫਰੂ ਨਾਹੀਂ ਮੈਂ ਬਹੁਤ ਭੌਂਕ ਝੌਂਕ ਰਹਿਆ ਹਾਂ ਤੂ ਸਮਝਦਾ ਕੁਛ ਨਾਹੀਂ ਮੇਰੇ ਆਖਣ ਦੀ ਬਾਤ ਤੇਰੇ ਮਨ ਵਿੱਚ ਕੋਈ ਨਹੀਂ ਆਵਦੀ ਨਾ ਤੂੰ ਮੇਰੇ ਕਹੇ ਨੂੰ ਸਮਝਦਾ ਹੈਂ ਰਾਇ ਬੁਲਾਰ ਨੇ ਏਹ ਬਾਤ ਸੁਣਕਰ ਕਾਲੂ ਨੂੰ ਬੁਲਾਯਾ ਜਿਸ ਵਕਤ ਕਾਲੂ ਆਯਾ ਤਾਂ ਰਾਇ ਬੁਲਾਰ ਨੇ ਆਖਿਆ ਅਵੇ ਕਾਲੂ ਵਤ ਕਜ਼ਾ ਹੋਯਾ ਹੈ ਤਾਂ ਕਾਲੂ ਨੇ ਕਹਿਆ ਰਾਇ ਜੀ ਭੱਸ ਹੋਯਾ ਹੈ ਛਾਪ ਅਤੇ ਗੜਵਾ ਕਿਤੇ ਵਲ ਸੱਟ ਆਯਾ ਹੈ ਜਾਣਿਆ ਨਹੀਂ ਜਾਂਦਾ ਜੋ ਕਿਆ ਕੀਤੋਸੁ ਤਾਂ ਰਾਇ ਆਖਿਆ ਕਾਲੂ ਨਾਨਕ ਨੂੰ ਜੈਰਾਮ ਪਾਸ ਘੱਲ ਦੇਂਦੇ ਹਾਂ ਐਥੇ ਤੂ ਭੀ ਰੋਜ ਖਪਦਾ ਹੈਂ ਤੇ ਨਾਨਕ ਜੀ ਭੀ ਰੰਜ ਰਹਿੰਦਾ ਹੈ ਓਥੇ ਹੀ ਕੁਛ ਕੰਮ ਕਾਰ ਕਰੇਗਾ ਕਾਲੂ ਆਖਿਆ ਜੀ ਜਿਵੇਂ ਤੁਸਾਡੀ ਰਜਾਇ ਤਾਂ ਰਾਇ ਜੀ ਇਕ ਚਿੱਠੀ ਆਪਣੇ ਦਸਖਤੀ ਲਿਖ ਦਿੱਤੀ ਚਿੱਠੀ ਵਿਚ ਏਹ ਲਿਖਿਆ ਭੲੀਆ ਜੈਰਾਮ ਅਸਾਂ ਨਾਨਕ ਜੀ ਨੂੰ ਤੇਰੇ ਪਾਸ ਭੇਜਿਆ ਹੈ ਤੁਸਾਂ ਇਸਦੀ ਖ਼ਾਤਰ ਕਰਨੀ ਜੋ ਕੁਛ ਤੁਸਾਂ ਪਾਸੋਂ ਹੋਇ ਅਵੇ ਸੋ ਢਿਲ ਨਹੀਂ ਕਰਨੀ ਕਿਸੇ ਕੰਮ ਨੂੰ ਲਾਇ ਦੇਣਾ ਨਾਨਕ ਜੀ ਨੂੰ ਸਾਲਾ ਕਰਕੇ ਨਾ ਜਾਣੀ ਏਹ ਖ਼ੁਦਾਇ ਹਈ ਤਾਂ ਚਿੱਠੀ ਨਾਨਕ ਜੀ ਨੂੰ ਦਿੱਤੀ ਤਾਂ ਰਾਇ ਨੂੰ ਮਿਲਕੇ ਤਿਆਰ ਹੋਏ ਫਿਰ ਨਾਨਕ ਜੀ ਮਾਤਾ ਪਿਤਾ ਨੂੰ ਮਿਲਕੇ ਟੁਰਨ ਲਗਾ ਤਾਂ ਮਾਤਾ ਬਿਰਾਗ ਕਰਨ ਲਗੀ ਆਖਣ ਲਗੀ ਨਾਨਕ ਮੇਰੇ ਪਾਸ ਸੀ ਤਾਂ ਧਰਵਾਸ ਸੀ ਹੁਣ ਪ੍ਰਦੇਸ ਚਲਿਆ ਹੈ ਕਿਆ ਜਾਣੇ ਆਵੇ ਕਿ ਨਾ ਆਵੇ॥ ਤਾਂ ਨਾਨਕ ਜੀ ਆਖਿਆ ਮਾਤਾ ਜੀ ਅਸੀ ਐਥੇ ਤੁਸਾਡਾ ਕੰਮ ਕੀ ਕਰਦੇ ਆਹੇ ਅਤੇ ਓਥੇ ਅਸਾਂ ਕੀ ਕਰਨਾ ਹੈ ਤਾਂ ਮਾਤਾ ਕਹਿਆ ਪੁੱਤ੍ਰ ਕੰਮ ਭਾਵੇਂ ਕਰਦਾ ਸੈਂ ਭਾਵੇਂ ਨਹੀਂ ਸੈਂ ਕਰਦਾ ਪਰ ਮੇਰੇ ਨੇਤ੍ਰ ਤਾਂ ਠੰਢੇ ਸਨ ਮੇਰੇ ਭਾਣੇ ਸਾਰਾ ਜਹਾਨ ਸੁਖੀ ਵਸਦਾ ਸੀ ਤਾਂ ਸ੍ਰੀ ਨਾਨਕ ਜੀ ਕ੍ਰਿਪਾ ਦ੍ਰਿਸ਼ਟੀ ਕਰਕੇ ਮਾਤਾ ਦਾ ਮੋਹ ਦੂਰ ਕਰਕੇ ਕਹਾ ਮਾਤਾ ਜੀ ਪ੍ਰਮੇਸ਼ਰ ਦਾ ਸਿਮਰਨ ਕਰਨਾ ਹੋਰ ਸਭ ਨੂੰ ਮਿਲਕਰ ਅਤੇ ਬਾਲੇ ਨੂੰ ਨਾਲ ਲੈਕਰ ਕ੍ਰਿਪਾ ਦ੍ਰਿਸ਼ਟੀ ਸੇ ਉਥੋਂ ਵਿਦਿਆ ਹੋਤੇ ਭਏ ਤਾਂ ਗੁਰੂ ਨਾਨਕ ਜੀ ਤਲਵੰਡੀ ਤੇ ਪੰਜਵੇਂ ਦਿਨ ਸੁਲਤਾਨਪੁਰ ਜਾਇ

ਵੜੇ ਸੰਮਤ ੧੫੪੪ ਮੱਘਰ ਸੁਦੀ ਸੱਤਮੀ ਨੂੰ ਨਾਨਕ ਜੀ ਬੇਬੇ ਨਾਨਕੀ ਨੂੰ ਜਾਇ ਮਿਲੇ ਤਾਂ ਬੇਬੇ ਨਾਨਕੀ ਗੁਰੂ ਨਾਨਕ ਜੀ ਦਿਆਂ ਪੈਰਾਂ ਤੇ ਢਹਿ ਪਈ ਤਾਂ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਤੂ ਵੱਡੀ ਹੈਂ ਸਗੋਂ ਮੈਂ ਤੇਰਿਆਂ ਪੈਰਾਂ ਤੇ ਪਵਾਂ ਕਿ ਤੂ ਮੇਰਿਆਂ ਪੈਰਾਂਤੇ ਪਵੇਂ ਤਾਂ ਬੇਬੇ ਨਾਨਕੀ ਜੀ ਨੇ ਕਹਿਆ ਭਾਈ ਜੀ ਤੂ ਸਚ ਆਖਦਾ ਹੈਂ ਪਰ ਜੇਤੂ ਆਦਮੀ ਹੋਵੇਂ ਤਾਂ ਏਹ ਬਾਤ ਕਰਾਂ ਅਤੇ ਤੂ ਤਾਂ ਮੈਨੂੰ ਪਰਮੇਸ਼ਰ ਹੀ ਨਜ਼ਰ ਆਂਵਦਾ ਹੈਂ ਤਾਂ ਅੱਗੋਂ ਜੈਰਾਮ ਘਰ ਨਹੀਂ ਆਹਾ ਤਾਂ ਬੇਬੇ ਨਾਨਕੀ ਨੇ ਗੁਰੂ ਨਾਨਕ ਜੀ ਨੂੰ ਪੀੜ੍ਹਾ ਪਾਇ ਦਿੱਤਾ ਤੇ ਬਾਬਾ ਜੀ ਬੈਠ ਗਏ ਅਤੇ ਲੱਗੀ ਪੂਛਣ ਕਿਉਂ ਭਾਈ ਜੀ ਬਹੁਤ ਖ਼ੁਸ਼ੀ ਹੋ ਤਾਂ ਗੁਰੂ ਨਾਨਕ ਜੀ ਬਾਰਤਾ ਕਰਨ ਲੱਗੇ ਹੀ ਆਹੇ ਇਚਰਾਂ ਨੂੰ ਜੈਰਾਮ ਭੀ ਘਰ ਆਇ ਵੜਿਆ ਜਾਂ ਆਇਕਰ ਦੇਖੇ ਤਾਂ ਗੁਰੂ ਨਾਨਕ ਜੀ ਘਰ ਬੈਠਾ ਹੈ ਅਤੇ ਗੁਰੂ ਨਾਨਕ ਜੀ ਨੇ ਭੀ ਡਿੱਠਾ ਜੋ ਜੀਜਾ ਜੈਰਾਮ ਭੀ ਆਯਾ ਹੈ ਤਾਂ ਗੁਰੂ ਨਾਨਕ ਜੀ ਉਠਦੇ ਹੀ ਜੈਰਾਮ ਦੇ ਪੈਰਾਂ ਤੇ ਢਹਿ ਪਏ ਅਤੇ ਜੈਰਾਮ ਭੀ ਮਹਾਂ ਸਿਆਣਾ ਸੀ ਤਾਂ ਜੈਰਾਮ ਨੇ ਗੁਰੂ ਨਾਨਕ ਜੀ ਦੇ ਹੱਥ ਪਕੜ ਲੀਤੇ ਅਤੇ ਆਪ ਗੁਰੂ ਨਾਨਕ ਜੀ ਦੇ ਪੈਰਾਂ ਤੇ ਹੱਥ ਰੱਖੇ ਤਾਂ ਗੁਰੂ ਨਾਨਕ ਜੀ ਆਖਿਆ ਜੀਜਾ ਜੀ ਏਹ ਅਪੁੱਠੀ ਰੀਤ ਕਿਉਂ ਕੀਤੀਆ ਤਾਂ ਜੈਰਾਮ ਨੇ ਆਖਿਆ ਹੇ ਨਾਨਕ ਜੀ ਤੁਸੀ ਜਾਣਦੇ ਹੋਵੋਗੇ ਜੋ ਏਹ ਅਸੀ ਸਾਲਾ ਜੀਜਾ ਆਹੇ ਅਤੇ ਮੈਂ ਤਾਂ ਤੈਨੂੰ ਪਰਮੇਸ਼ਰ ਹੀ ਕਰਕੇ ਜਾਣਦਾ ਹਾਂ ਅਰ ਮੇਰੇ ਭਾਗ ਬਡੇ ਹੋਏ ਹੈਨ ਜੋ ਤੁਸੀ ਮੇਰੇ ਪਾਸ ਆਇ ਪਹੁੰਚੇ ਹੋ ਅਤੇ ਮੈਨੂੰ ਦਰਸ਼ਨ ਦਿੱਤਾ ਹੈ ਜੀ ਅਰ ਮੈਂ ਨਿਹਾਲ ਹੋਯਾ ਹਾਂ ਪਰ ਜੀ ਹੁਣ ਤੁਸੀ ਕਰੋ ਕੁਛ ਨਾਹੀਂ ਜੀ ਅਤੇ ਬੈਠੇ ਸਹਿਜ ਨਾਲ ਪਰਮੇਸ਼ਰ ਦੇ ਗੁਣ ਗਾਉ ਅਰ ਗੁਜਰਾਨ ਕਰੋ ਤਾਂ ਗੁਰੂ ਨਾਨਕ ਜੀ ਅੱਗੋਂ ਆਖਿਆ ਭਲਾ ਜੀਜਾ ਜੀ ਪਰ ਕੁਛ ਕਿਰਤ ਹੋਇ ਆਵੇ ਤਾਂ ਬਹੁਤ ਭਲੀ ਗੱਲ ਹੈ ਤਾਂ ਜੈਰਾਮ ਨੇ ਆਖਿਆ ਭਾਈ ਜੀ ਜੋ ਤੁਸਾਡੇ ਜੀਅ ਵਿਚ ਉਪਜੀ ਹੈ ਤਾਂ ਏਹ ਭਲੀ ਗੱਲ ਹੈ ਤਾਂ ਜੈਰਾਮ ਨੇ ਪੁੱਛਿਆ ਹੇ ਨਾਨਕ ਜੀ ਤੁਸੀ ਕੁਛ ਤੁਰਕੀ ਭੀ ਪੜ੍ਹੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਜੀਜਾ ਜੀ ਅਸੀ ਹਿੰਦਗੀ ਪੜ੍ਹੇ ਹਾਂ ਤਾਂ ਜੈਰਾਮ ਨੇ ਆਖਿਆ ਹੇ ਸ੍ਰੀ ਨਾਨਕ ਜੀ ਮੈਂ ਤੁਹਾਨੂੰ ਮੋਦੀਖ਼ਾਨਾ ਨਵਾਬ ਦਾ ਲੈ ਦੇਵਾਂ ਤਾਂ ਗੁਰੂ ਨਾਨਕ ਜੀ ਆਖਿਆ ਕਿਹੜੇ ਨਵਾਬ ਦਾ ਮੋਦੀਖ਼ਾਨਾ ਲੈ ਦੇਂਵਦੇ ਹੋ ਤਾਂ ਜੈਰਾਮ ਨੇ ਆਖਿਆ ਨਾਨਕ ਜੀ ਨਵਾਬ ਦੌਲਤਖ਼ਾਨ ਲੋਦੀ ਦਾ ਤਿਸਦਾ ਮੋਦੀਖ਼ਾਨਾ ਵਡਾ ਹੈ ਤੁਹਾਡੇ ਪਾਸੋਂ ਜੇਕਰ ਹੋਇ ਆਵੇ ਤਾਂ ਓਹ ਕਿਰਤ ਕਰੋ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਭਾਈ ਜੈਰਾਮ ਜੀ ਜੇ ਕਰਤਾਰ ਨਿਬਾਹ ਕਰ ਦੇਵੇਗਾ ਤਾਂ ਅਸੀ ਓਹੋ ਕਿਰਤ ਕਰੀਏਂਗੇ ਤਾਂ ਗੁਰੂ ਨਾਨਕ ਜੀ ਦੀ ਭੈਣ ਬੇਬੇ ਨਾਨਕੀ ਜੀ ਬੋਲੀ ਭਾਈ ਜੀ ਤੂ ਤਾਂ ਪਰਮੇਸ਼ਰ ਦਾ ਰੂਪ ਹੈਂ ਜੈਸਾ ਰਿਜਕ ਪਰਮੇਸ਼ਰ ਨੇ ਦਿੱਤਾ ਹੈ ਤੂ ਭੀ ਬੈਠਾ ਖਾਹ ਅਤੇ ਅਸੀ ਭੀ ਪਰਮੇਸ਼ਰ ਦੇ ਦਿੱਤੇ ਵਿੱਚੋਂ ਖਾਂਦੇ ਹਾਂ ਤੂ ਇਨਾਂ ਜੰਜਾਲਾਂ ਵਿਚ ਨਾ ਪਵੇਂ ਤੂ ਸ੍ਰੀ ਨਿਰੰਕਾਰ ਜੀ ਦਾ ਭਗਤ ਹੈਂ ਅਤੇ ਫ਼ਕੀਰਾਂ ਦਾ ਦੋਸਤ ਮਿਲਨੇ ਵਾਲਾ ਹੈਂ ਤਾਂ ਅੱਗੋਂ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ ਜਿਵੇਂ ਤੁਸੀ ਆਖਸੋ ਤਿਉਂ ਹੀ ਕਰਾਂਗੇ ਅਤੇ ਕਿਰਤ ਕਰਕੇ ਖਾਈਦੀ ਹੈ ਤਾਂ

ਪਵਿੱਤ੍ਰ ਹੋਵੀਦਾ ਹੈ ਅਤੇ ਤੁਰਕਾਂ ਨੇ ਭੀ ਏਹੋ ਕਹਿਆ ਹੈ ਜੋ ਹੱਕ ਹਲਾਲ ਕਰਕੇ ਖਾਣਾ ਭਲਾ ਹੈ ਤਾਂ ਬੇਬੇ ਨਾਨਕੀ ਜੀ ਨੇ ਆਖਿਆ ਭਲਾ ਭਾਈ ਜੀ ਜਜੋਂ ਤੁਹਾਡੀ ਮਰਜੀ ਹੈ ਜਜੋਂ ਤੁਹਾਡੇ ਜੀਅ ਵਿਚ ਉਪਜੀ ਹੈ ਸਾਈ ਭਲੀ ਗੱਲ ਹੈ ਜੀ ਤਾਂ ਫੇਰ ਬੇਬੇ ਨਾਨਕੀ ਜੀ ਨੇ ਜੈਰਾਮ ਨੂੰ ਪੁੱਛਿਆ ਜੋ ਜੀ ਇਸਦੇ ਹਾਲ ਦੇ ਆਪ ਮਹਿਰਮ ਹੋ ਕਿ ਨਹੀਂ ਜੀ ਤਾਂ ਜੈਰਾਮ ਬੋਲਿਆ ਅਹੋ ਬੰਦੀ ਪਰਮੇਸ਼ਰ ਦੀ ਮੈਂ ਮਹਿਰਮ ਹਾਂ ਤਾਂ ਬੇਬੇ ਨਾਨਕੀ ਜੀ ਆਖਿਆ ਸੁਣੋ ਜੀ ਇਸਦੀ ਕਿਥਾਊਂ ਕਹਾਣੀ ਭੀ ਕਰੀਐ ਜੀ ਤਾਂ ਇਸਦਾ ਗ੍ਰਹਸਤ ਨਾਲ ਮੋਹ ਪੈ ਜਾਵੇਗਾ ਤਾਂ ਇਸ ਪਾਸੋਂ ਕਿਰਤ ਭੀ ਹੋ ਆਵੇਗੀ ਤਾਂ ਜੈਰਾਮ ਨੇ ਆਖਿਆ ਹੇ ਬੰਦੀ ਪਰਮੇਸ਼ਰ ਦੀ ਜਾਂ ਏਹ ਕਿਰਤ ਲਗੇਗਾ ਤਾਂ ਕੋਈ ਖਤਰੇਟਾ ਇਸਦੀ ਕਹਾਣੀ ਭੀ ਕਰ ਜਾਸੀ ਤੂੰ ਉਤਾਵਲੀ ਨਾ ਹੋਹ ਪਰਮੇਸ਼ਰ ਨੂੰ ਚਿਤ ਕਰ, ਸਭ ਕੁਛ ਹੱਛਾ ਹੋਇ ਜਾਵੇਗਾ ਮਾਨੁੱਖਾਂ ਨੂੰ ਕਿਰਤ ਕਰਕੇ ਖਾਣਾ ਵਾਜਬ ਹੈ ਜਾਂ ਇਹ ਕਿਰਤੇ ਲਗੇਗਾ ਚਾਰ ਪੈਸੇ ਇਸਦੇ ਪਾਸ ਹੋਵਨਗੇ ਇੱਜਤ ਇਤਬਾਰ ਬਣੇਗਾ ਤਾਂ ਦੇਖਕੇ ਲੋਕ ਕਹਾਣੀ ਭੀ ਕਰ ਦੇਂਦੇ ਹੈਨ ਪਰਮੇਸ਼ਰ ਹੱਛੀ ਕਰੇਗਾ ਤਾਂ ਬੇਬੇ ਨਾਨਕੀ ਨੇ ਆਖਿਆ ਭਲਾ ਜੀ ਮੈਂ ਤਾਂ ਤੁਸਾਡੇ ਕੋਲੋਂ ਸਿਆਣੀ ਨਾਹੀਂ ਜੀ ਪਰ ਜੀ ਤੁਹਾਨੂੰ ਆਖ ਛਡਣਾ ਸੀ ਤਾਂ ਜੈਰਾਮ ਨੇ ਮੱਘਰ ਸੁਦੀ ਚੌਦਸ ਨੂੰ ਬਾਬੇ ਨਾਨਕ ਜੀ ਦਾ ਨਵਾਬ ਦੌਲਤ ਖਾਂਨ ਨਾਲ ਮੇਲ ਕਰਾਯਾ ਬਾਬਾ ਨਾਨਕ ਜੀ ਅਤੇ ਜੈਰਾਮ ਅਗਲੇ ਦਿਨ ਨਵਾਬ ਪਾਸ ਗਏ ਜੈਰਾਮ ਨੇ ਆਖਿਆ ਨਵਾਬ ਜੀ ਆਪ ਮੋਦੀ ਖ਼ਾਨੇ ਵਾਸਤੇ ਕਹਿਆ ਸੀ ਸੋ ਇਹ ਨਾਨਕ ਨਾਮ ਇਸਦਾ ਹੈ ਮੋਦੀਖ਼ਾਨੇ ਦਾ ਕਾਰਕੰਮ ਇਸਨੂੰ ਦਿਓ ਨਵਾਬ ਦੇਖਕਰ ਖ਼ੁਸ਼ੀ ਹੋਯਾ ਅਤੇ ਕਹਿਆ ਹੇ ਜੈਰਾਮ ਏਹ ਬਹੁਤ ਹੁਸ਼ਿਆਰ ਨਜਰ ਆਂਵਦਾ ਹੈ ਮੋਦੀਖ਼ਾਨਾ ਬਹੁਤ ਅੱਛਾ ਚਲਾਵੇਗਾ ਸੋ ਬਡੀ ਪ੍ਰਸੰਨਤਾ ਨਾਲ ਨਵਾਬ ਕੋਲੋਂ ਜੈਰਾਮ ਨੇ ਮੋਦੀਖ਼ਾਨਾ ਗੁਰੂ ਨਾਨਕ ਜੀ ਨੂੰ ਦਿਵਾਇਆ ਬੇਬੇ ਜੀ ਨੂੰ ਬਹੁਤ ਖ਼ੁਸ਼ੀ ਹੋਈ ਜੋ ਭਾਈ ਜੀ ਕਿਰਤੇ ਲਗਾ ਹੈ ॥

## ਸਾਖੀ ਮੋਦੀਖਾਨੇ ਦੀ ਚਲੀ

ਸੰਮਤ ੧੫੪੭ ਮੰਘਰ ਦੀ ਪੁੰਨਿਆ ਵੀਰਵਾਰ ਜੈਰਾਮ ਨੇ ਨਵਾਬ ਪਾਸੋਂ ਪੇਸ਼ਗੀ ਇਕ ਹਜ਼ਾਰ ਰੁਪਯਾ ਲੈ ਦਿਵਾਇਆ ਤਾਂ ਗੁਰੂ ਨਾਨਕ ਜੀ ਮੋਦੀਖ਼ਾਨੇ ਵਿਚ ਜਾਇ ਬੈਠੇ ਤਾਂ ਕੋਈ ਕਾਲ ਮੋਦੀਖ਼ਾਨਾ ਚਲਾਇਆ ਭਾਈ ਬਾਲੇ ਇਕ ਦਿਨ ਬੇਨਤੀ ਕੀਤੀ ਹੇ ਗੁਰੂ ਨਾਨਕ ਜੀ ਤੁਸਾਂ ਮੋਦੀਖ਼ਾਨਾ ਲੀਤਾ ਹੈ ਤੁਸੀ ਏਸ ਪਾਸੇ ਲਗੇ ਹੋ ਹੁਣ ਸਾਨੂੰ ਭੀ ਬਿਦਿਆ ਦੇਵੋ ਜੋ ਅਸੀ ਭੀ ਆਪਣੀ ਵਾਹੀ ਦੀ ਕਿਰਤ ਕਰਕੇ ਖਾਵੀਐਂਗੇ ਤਾਂ ਗੁਰੂ ਨਾਨਕ ਜੀ ਆਖਿਆ ਸੁਣੋ ਭਾਈ ਬਾਲਾ ਹੁਣੇ ਕੱਚੀ ਪ੍ਰੀਤ ਕੀਤੀਆ ਅਸਾਂ ਤੇਰੇ ਨਾਲ ਅਜੇ ਕੰਮ ਹੈ ਹੁਣੇ ਜੀਂਵਦਿਆਂ ਹੀ ਛੱਡ ਚਲਿਓਂ ਤਾਂ ਭਾਈ ਬਾਲੇ ਆਖਿਆ ਹੇ ਨਾਨਕ ਜੀ ਤੁਸੀ ਤਾਂ ਖੱਤ੍ਰੀ ਪੁੱਤ੍ਰ ਆਹੇ ਸੋ ਤੁਸਾਂ ਆਪਣੀ ਕਿਰਤ ਕੀਤੀ ਅਤੇ ਹੁਣ ਅਸੀ ਭੀ ਆਪਣੀ ਕਿਰਤੇ ਲਗੀਏ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਕੋਈ ਦਿਨ ਤੂੰ ਅਸਾਨੂੰ ਛੁਤ ਕੱਟਣ ਦੇਹ ਅਸੀ ਏਹ ਕਸਬ ਕੀ ਕਰਨਾ ਹੈ

ਅਤੇ ਜੋ ਅਸਾਡੀ ਕਿਰਤ ਹੈ ਸੋਈ ਅਸੀ ਕਰਾਂਗੇ ਤੂੰ ਨਿਰੰਕਾਰ ਦਾ ਤਮਾਸ਼ਾ ਦੇਖ ਜੋ ਨਿਰੰਕਾਰ ਕਿਆ ਕਰਦਾ ਹੈ ਤੂੰ ਅਸਾਂ ਹੀ ਨਾਲ ਰਹੁ ਗੁਜਰਾਨ ਕਰ ਤਾਂ ਬਾਲੇ ਆਖਿਆ ਗੁਰੂ ਜੀ ਤੁਹਾਡੀ ਖ਼ੁਸ਼ੀ ਲੋੜੀਦੀ ਹੈ ਜਿਉਂ ਤੁਸੀ ਆਖਹੁਗੇ ਸੋਈ ਮੈਂ ਕਰਾਂਗਾ ਖਾਲਕਪਣੇ ਥੀਂ ਤੁਹਾਡਾ ਅਨੁਸਾਰੀ ਹਾਂ ਜਿਉਂ ਜਿਉਂ ਪ੍ਰੇਰਦੇ ਰਹੇ ਹੋ ਤਿਉਂ ਹੀ ਮੈਂ ਕੀਤਾ ਹੈ ਜਿਉਂ ਜੰਤ ਜੰਤੀ ਦੇ ਵਸ ਹੂੰਦਾ ਹੈ ਤਿਉਂ ਹੀ ਮੈਂ ਆਪਦਾ ਅਨੁਸਾਰੀ ਹਾਂ ਮੈਂ ਤੇਰੀ ਆਗਿਆ ਵਿਚ ਹਾਂ ਬਾਲਾ ਗੁਰੂ ਨਾਨਕ ਜੀ ਦੇ ਪਾਸ ਲਗਾ ਰਹਿਣ ਅਤੇ ਕਿਰਤ ਕਰਨ ਲਗਾ ਹਿਸਾਬ ਮਹੀਨੇ ਦੇ ਮਹੀਨੇ ਬਾਬਾ ਜੀ ਨਵਾਬ ਨਾਲ ਕਰ ਆਵੇ ਕੁਛ ਨਾ ਕੁਛ ਬਾਬੇ ਦਾ ਵਾਧਾ ਹੀ ਨਿਕਲੇ ਅਤੇ ਹੋਰ ਭੀ ਜੋ ਕੋਈ ਸਵਾਲੀ ਸਵਾਲ ਆਇ ਕਰੇ ਬਾਬਾ ਨਾਨਕ ਜੀ ਤੁਰਤ ਹੀ ਪੂਰਾ ਕਰ ਦੇਵੇ ਕਪੜੇ ਵਾਲੇ ਨੂੰ ਬਾਬਾ ਜੀ ਕਪੜਾ ਦੇਵੇ ਰਸਤ ਵਾਲੇ ਨੂੰ ਰਸਤ ਦੇਵੇ ਰੋਕ ਵਾਲੇ ਨੂੰ ਬਾਬਾ ਰੋਕ ਭੀ ਦੇਵੇ ਬਡੀ ਭੀੜ ਲੱਗੀ ਰਹੇ ਦੁਕਾਨ ਦੇ ਉਪਰ ਅਤੇ ਜੋ ਮੋਦੀਖ਼ਾਨਿਓਂ ਨਵਾਬ ਦੇ ਹੁਕਮ ਨਾਲ ਕਿਸੇ ਨੂੰ ਮਿਲੇ ਤਾਂ ਪੰਜ ਸੇਰ ਦੀ ਜਾਗਾਂ ਸਾਢੇ ਪੰਜ ਸੇਰ ਓਸਨੂੰ ਬਾਬਾ ਨਾਨਕ ਜੀ ਤੋਲ ਦੇਵੇ ਓਹ ਲੋਕ ਬਡੇ ਖ਼ੁਸ਼ੀ ਖ਼ੁਸ਼ੀ ਜਾਵਨ ਅਤੇ ਬਡੇ ਅਸੀਰਵਾਦ ਦਵਨ ਇਸੇ ਤਰਾਂ ਬਾਬੇ ਦੀ ਕੀਰਤੀ ਜਗ ਵਿਚ ਫੈਲ ਗਈ ਤਿਲਵੰਡੀ ਵਿਚ ਇਕਨਾਂ ਰਬਾਬੀਆਂ ਨੇ ਜਾਇ ਕਰ ਬਾਬਾ ਨਾਨਕ ਜੀ ਦੀ ਬਡੀ ਕੀਰਤੀ ਕੀਤੀ ਤਾਂ ਮਹਿਤੇ ਕਾਲੂ ਨੇ ਸੁਣਿਆ ਜੋ ਸੁਲਤਾਨਪੁਰ ਵਿਚ ਨਾਨਕ ਜੀ ਬਡੀ ਬਖ਼ਸ਼ੀਸ਼ ਕਰਦਾ ਹੈ ਜੋ ਕੋਈ ਕੁਛ ਆਇ ਮੰਗਦਾ ਹੈ ਸੋ ਉਸਨੂੰ ਨਾਨਕ ਜੀ ਤੁਰਤ ਦੇ ਦਿੰਦਾ ਹੈ ਏਹ ਬਾਤ ਕਾਲੂ ਸੁਣਕੇ ਰਹਿ ਨਾ ਸਕਿਆ ਤੁਰਤ ਸੁਲਤਾਨਪੁਰ ਨੂੰ ਤੁਰ ਆਯਾ ਸੁਲਤਾਨਪੁਰ ਵਿਚ ਭੀ ਬਹੁਤ ਲੋਕ ਬਾਬੇ ਦਾ ਜਸ ਕਰੇਦੇ ਤਾਂ ਮਹਿਤਾ ਕਾਲੂ ਗੁਰੂ ਨਾਨਕ ਜੀ ਨੂੰ ਮਿਲਿਆ ਗੁਰੂ ਨਾਨਕ ਜੀ ਮਹਿਤੇ ਜੀ ਨੂੰ ਦੇਖਕਰ ਉਠਿਆ ਅਰ ਪੈਰਾਂ ਤੇ ਢਹਿ ਪਿਆ ਤਾਂ ਮਹਿਤੇ ਗੁਰੂ ਨਾਨਕ ਜੀ ਨੂੰ ਬਗ਼ਲ ਵਿੱਚ ਲੀਤਾ ਅਤੇ ਮੱਥਾ ਚੁੱਮਿਆ ਤੇ ਗਲ ਨਾਲ ਲਾਯਾ ਫੇਰ ਭਾਈ ਬਾਲੇ ਪੈਰੀ ਪੌਣਾ ਆਖਿਆ ਫੇਰ ਮਹਿਤਾ ਜੀ ਅਤੇ ਬਾਬਾ ਨਾਨਕ ਜੀ ਰਲਕੇ ਜੈਰਾਮ ਨੂੰ ਮਿਲਣ ਆਏ ਤਾਂ ਜੈਰਾਮ ਉਠ ਖਲੋਤਾ ਮਹਿਤੇ ਦੇ ਪੈਰਾਂ ਤੇ ਮੱਥਾ ਟੇਕਿਓਸ ਤਾ ਜੈਰਾਮ ਨੂੰ ਮਹਿਤੇ ਗਲ ਨਾਲ ਲਾਯਾ ਅਤੇ ਬੇਬੇ ਨਾਨਕੀ ਦੇ ਸਿਰ ਤੇ ਪਯਾਰ ਦਿੱਤਾ ਜੋ ਰਾਹ ਰਸਮ ਸੀ ਕਪੜਾ ਗਹਿਣਾ ਰੋਕ ਬੇਬੇ ਨੂੰ ਮਹਿਤੇ ਦਿੱਤਾ ਬਡੀ ਖ਼ੁਸ਼ੀ ਹੋਈ ਬੈਠੇ ਅਰ ਬਾਤਾਂ ਕਰਦੇ ਕਰਦੇ ਮਹਿਤੇ ਕਾਲੂ ਨਾਨਕ ਜੀ ਨੂੰ ਪੁੱਛਿਆ ਅਵੇ ਬੱਚਾ ਨਾਨਕ ਤੈਨੂੰ ਜੋ ਇਤਨਾ ਚਿਰ ਹੋਯਾ ਹੈ ਏਥੇ ਆਯਾਂ ਸੋ ਕਿਆ ਖੱਟਿਆ ਅਤੇ ਕਿਆ ਸੰਚਿਆ ਹਈ ਅਤੇ ਕਿਤਨਾਕ ਗਵਾਯਾ ਹਈ ਤਾਂ ਬਾਬੇ ਨਾਨਕ ਜੀ ਆਖਿਆ ਮਹਿਤਾ ਜੀ ਬਹੁਤ ਕੁਛ ਖੱਟਿਆ ਅਤੇ ਬਹੁਤ ਕੁਛ ਖਾਧਾ ਅਤੇ ਲੇਖਾ ਭੀ ਨਵਾਬ ਨਾਲ ਕਰਦੇ ਹੀ ਰਹੇ ਹਾਂ ਅਰ ਜੋ ਕੁਛ ਪੈਸੇ ਵਧਦੇ ਰਹੇ ਸੋ ਨਵਾਬ ਕੋਲੋਂ ਲੈਂਦੇ ਹੀ ਰਹੇ ਹਾਂ ਪਰ ਅਸਾਡੇ ਪਾਸੋਂ ਕੋਈ ਦਮੜੀ ਯਾ ਕਉਡੀ ਟਿਕਦੀ ਨਾਹੀਂ ਤਾਂ ਏਹ ਗਲ ਸੁਣਕੇ ਮਹਿਤਾ ਕਾਲੂ ਬਾਲੇ ਨਾਲ ਲਗਾ ਲੜਨ ਅਤੇ ਬੜੇ ਦੁਰਬਚਨ ਬੋਲਣ ਲਗਾ ਤਾਂ ਗੁਰੂ ਨਾਨਕ ਜੀ ਨੇ

ਭਾਈ ਬਾਲੇ ਨੂੰ ਸ਼ਾਰਤ ਕੀਤੀ ਜੋ ਭਾਈ ਬਾਲਾ ਕਾਲੂ ਨਾਲ ਬੋਲਨਾ ਨਹੀਂ ਤਾਂ ਬਾਲਾ ਚੁਪ ਕਰ ਰਿਹਾ ਤਾਂ ਫੇਰ ਕਾਲੂ ਨੇ ਆਖਿਆ ਜੋ ਮੈਂ ਤਾਂ ਜਾਤਾ ਸੀ ਨਾਨਕ ਕਿਰਤ ਕਰਣ ਲੱਗਾ ਹੈ ਅਤੇ ਜੋ ਕੁਛ ਮੇਰਾ ਗਵਾਯਾ ਹੈਸੁ ਸੋ ਮੈਨੂੰ ਖੱਟਕੇ ਦੇਸੀ ਏਹੋ ਜੇਹੀਆਂ ਗੱਲਾਂ ਕਾਲੂ ਲਗਾ ਕਰਨ ਜੇਹੀਆਂ ਕਾਲੂ ਦੀਆਂ ਆਹੀਆਂ ਫੇਰ ਜੈਰਾਮ ਨੂੰ ਆਖਿਓਸ ਤੁਸਾਂ ਕੁਛ ਇਸਦੀ ਖ਼ਬਰ ਸਾਰ ਲੈਂਦੇ ਰਹਿਣੀ ਸੀ ਅਤੇ ਨਾ ਤੁਸਾਂ ਕਿਛ ਕਿਰਤ ਦੀ ਖੱਟੀ ਸਾਂਭੀ ਨਾ ਇਸਦੀ ਕਿਧਰੇ ਕਹਾਣੀ ਕੀਤੀ ਤਾ ਬੇਬੇ ਨਾਨਕੀ ਜੀ ਬੋਲੀ ਪਿਤਾ ਜੀ ਏਥੇ ਜੋ ਏਹ ਆਯਾ ਹੈ ਜੋ ਤੁਹਾਡਾ ਕੁਛ ਗਵਾਯਾ ਨਾਹੀਂ ਅਤੇ ਤੁਸੀ ਸ਼ੁਕਰ ਨਾਹੀਂ ਕਰਦੇ ਜੋ ਕਿਰਤੇ ਨਾਨਕ ਜੀ ਲਗਾ ਹੈ ਅਤੇ ਕਿਰਤ ਵਿੱਚ ਪਰਚਿਆ ਹੈ ਯਾਤੇ ਕਿਰਤ ਨਹੀਂ ਸੀ ਕਰਦਾ ਜਦ ਤਾਂ ਤੁਸੀਂ ਏਹੋ ਆਖਦੇ ਸੇ ਜੋ ਕਿਰਤ ਨਹੀਂ ਕਰਦਾ ਨਾਨਕ ਸੁੰਨ ਹੋਇਕਰ ਬੈਠਾ ਰਹਿੰਦਾ ਹੈ ਹੁਣ ਕਿਰਤੇ ਲਗਾ ਹੈ ਇਕ ਦਿਨ ਖੱਟ ਭੀ ਰਹਿਸੀ ਅਤੇ ਹੁਣ ਕਥਾ ਕਹਾਣੀ ਦੀ ਭੀ ਟੋਲ ਹੈ ਹੁਣੇ ਅਜ ਕਲ ਕਿਤੇ ਵਲ ਹੋਇ ਪਉਂਦੀ ਹੈ ਅਤੇ ਨਾਨਕ ਜੀ ਨੇ ਕੁਛ ਅਸਾਡਾ ਗਵਾਯਾ ਨਾਹੀਂ ਅਰ ਅਸਾਂ ਹੋਰ ਕਿਆ ਕਰ ਦੇਖਣਾ ਹੈ ਅਤੇ ਸੁਣੋ ਪਿਤਾ ਜੀ ਤੇਰੇ ਪਾਸੋਂ ਹੋਇ ਆਂਵਦੀ ਹੈ ਤਾਂ ਤੁਸੀ ਕਰਹੁ ਜੀ ਅਤੇ ਜੇਹਾ ਸਾਨੂੰ ਦਰਦ ਹੈ ਤੇਹਾ ਅਸਾਥੋਂ ਦੂਣਾ ਦਰਦ ਤੈਨੂੰ ਹੈ ਤਾਂ ਕਾਲੂ ਨੇ ਆਖਿਆ ਹੇ ਪੁੱਤ੍ਰ ਨਾਨਕੀ ਜੀ ਜੋ ਮੇਰੇ ਪਾਸੋਂ ਹੋਇ ਆਵੇਗੀ ਤਾਂ ਹੋਰ ਕਙਾ ਚਾਹੀਦਾ ਹੈ ਹੇ ਪੁੱਤ੍ਰ ਨਾਨਕੀ ਜੋ ਕਰੋਗੇ ਤਾਂ ਭਲੀ ਥਾਂਇ ਖੱਤ੍ਰੀ ਦੇਖਕੇ ਕਰਨੀ ਜੇਹੀ ਕੇਹੀ ਥਾਂਇ ਨਾ ਹੋਵੇ ਤਾਂ ਫੇਰ ਜੈਰਾਮ ਬੋਲਿਆ ਮਹਿਤਾ ਜੀ ਅਸਾਂ ਮਿੰਨਤ ਨਾਹੀਂ ਲਾਵਣੀ ਅਰ ਮੂਲਾ ਚੌਣਾ ਖੱਤ੍ਰੀ ਪੱਖੋਕੇ ਰੰਧਾਵੇ ਰਹਿੰਦਾ ਹੈ ਸੋ ਉਸਦੇ ਘਰ ਧੀਆ ਹੈਗੀ ਹੈ ਪੱਖੋਕੇ ਰੰਧਾਵਿਆਂ ਦਾ ਪਟਵਾਰੀ ਹੈ ਅਤੇ ਪੁੰਨ ਅਰਥ ਕਹਾਣੀ ਕਰਦਾ ਹੈ ਅਤੇ ਬਹੁਤ ਅਸਾਂ ਉਥੇ ਕਹਾਣੀ ਦੀ ਟੋਲ ਹੈ ਅਤੇ ਅੱਗੇ ਜੋ ਕਰਤੇ ਨੂੰ ਭਾਵੇਗੀ ਸੋਈ ਹੋਇਗੀ ਅਰ ਮਹਿਤਾ ਜੀ ਤੁਸੀ ਚਿਤ ਥਾਂਇ ਰੱਖੋ ਕਰਤਾਰ ਭਲੀ ਕਰੇਗਾ ਤਾਂ ਕਾਲੂ ਕਹਿਆ ਹੇ ਪੁੱਤ੍ਰ ਜੈਰਾਮ ਨਾਨਕੀ ਦਾ ਸੁਖ ਮੁਰਾਦ ਤਾਂ ਮੈਂ ਡਿੱਠਾ ਹੈ ਪਰ ਹੁਣ ਨਾਨਕ ਜੀ ਦਾ ਭੀ ਸੁਖ ਮੁਰਾਦ ਅਪਣੇ ਜੀਂਵਦੇ ਜੀਵ ਦੇਖ ਲਵਾਂ ਤਾਂ ਮੇਰਾ ਮਨ ਠੰਢਾ ਹੋਵੇਗਾ ਤਾਂ ਫੇਰ ਜੈਰਾਮ ਨੇ ਆਖਙਾ ਹੇ ਮਹਿਤਾ ਜੀ ਤੁਸੀ ਏਥੇ ਹੀ ਰਹੋ ਅਤੇ ਅੰਮਾ ਬੀਬੀ ਜੀ ਨੂੰ ਭੀ ਏਥੇ ਹੀ ਸਦਵਾਇ ਲੈਂਦੇ ਹੈਂ ਤਾਂ ਫੇਰ ਕਾਲੂ ਨੇ ਕਹਿਆ ਹੇ ਪੁੱਤ੍ਰ ਜੈਰਾਮ ਮੇਰਾ ਏਥੇ ਰਹਿਣਾ ਨਹੀਂ ਬਣਦਾ ਅਤੇ ਮੈਂ ਉਥੇ ਹੀ ਰੁੱਧਾ ਹੋਯਾ ਹਾਂ ਸਾਰਾ ਪਟਵਾਰ ਦਾ ਕੰਮ ਰਾਇਬੁਲਾਰ ਦਾ ਮੇਰੇ ਅਖ਼ਤਯਾਰ ਹੈ ਤਾਂ ਜੈਰਾਮ ਨੇ ਆਖਙਾ ਹੇ ਮਹਿਤਾ ਜੀ ਤੂੰ ਮੇਰੇ ਪਰ ਪਰਮਾਨੰਦ ਪਿਤਾ ਜੀ ਦੀ ਜਗਹ ਹੈਂ ਮੇਰੇ ਪਿਤਾ ਹੋ ਤਾਂ ਫੇਰ ਕਾਲੂ ਨੇ ਆਖੀਙਾ ਸੁਣ ਜੈਰਾਮ ਜਿਸ ਵੇਲੇ ਨਾਨਕ ਜੀ ਦੀ ਕੁੜਮਾਈ ਹੋਇ ਸੋ ਉਸੇ ਵਕਤ ਮੈਨੂੰ ਖ਼ਬਰ ਕਰਨਾ ਅਤੇ ਸੁਣ ਜੈਰਾਮ ਨਾਨਕ ਜੀ ਨੂੰ ਨਜ਼ਰ ਵਿਚ ਰੱਖਣਾ ਜੋ ਪੈਸਾ ਟਕਾ ਕਿਤੇ ਵਲ ਲਗਾਵੇ ਨਾਹੀਂ ਤਾਂ ਫੇਰ ਬੇਬੇ ਨਾਨਕੀ ਨੇ ਆਖਿਆ ਹੇ ਪਿਤਾ ਜੀ ਤੂ ਸ਼ੁਕਰ ਨਹੀਂ ਕਰਦਾ ਜੋ ਏਥੇ ਪਰਚਿਆ ਹੈ ਅਤੇ ਤੂੰ ਨਿਤ ਨਿਤ ਏਹੋ ਆਖਦਾ ਹੈਂ ਜੋ ਅੱਜ ਨਾਨਕ ਨੇ ਏਹ ਗਵਾਯਾ ਹੈ ਅਰ ਅੱਜ ਏਹ

ਗਵਾਇ ਆਯਾ ਹੈ ਸੁਣੋ ਪਿਤਾ ਜੀ ਜੇ ਕੋਈ ਚੋਰੀ ਯਾਰੀ ਕਰਕੈ ਧਨ ਖ਼ਰਾਬ ਕਰਦਾ ਹੋਵੇ ਤਾਂ ਅਸੀ ਹਟਕੀਏ ਆਪਣੀ ਖੱਟੀ ਕਮਾਈ ਵਿੱਚੋਂ ਨੰਗੇ ਭੁੱਖੇ ਨੂੰ ਕਪੜਾ ਰੋਟੀ ਦੇਂਦਾ ਹੈ ਸੋ ਸ਼ੁਭ ਪਾਸੇ ਲਗੇ ਹੋਏ ਨੂੰ ਅਸੀ ਕਿਵ ਕਰ ਹਟਾਈਏ ਖੋਟੇ ਕਰਮ ਕਰਦਾ ਹੋਵੇ ਤਾਂ ਹਟਾਵਣਾ ਧਰਮ ਹੈ ਅਤੇ ਜਦ ਫ਼ਕੀਰਾਂ ਨੂੰ ਖਵਾਇਦਾ ਹੈ ਤਾਂ ਸੁਣੋ ਪਿਤਾ ਜੀ ਸਾਡਾ ਮਨ ਬੜਾ ਡਰਦਾ ਹੈ ਜੋ ਦੌਲਤਖ਼ਾਨ ਬੜਾ ਡਾਢਾ ਹਈ ਫ਼ਕੀਰਾਂ ਦੀ ਭੀੜ ਹੱਟੀ ਤੇ ਹਰਵੇਲੇ ਲਗੀ ਰਹਿੰਦੀ ਹੈ ਸਾਡਾ ਜੀਉ ਕੰਬਦਾ ਹੈ ਜੋ ਸਰਕਾਰ ਦੇ ਪੈਸੇ ਨਾ ਘਟ ਜਾਵਨ ਕਿਵੇਂ ਅਸੀ ਸਰਕਾਰ ਵੱਲੋਂ ਸੁਰਖਰੂ ਹੋਵੀਏ ਅਤੇ ਸੁਣੋ ਪਿਤਾ ਜੀ ਜਦ ਜਦ ਲੇਖਾ ਹੁੰਦਾ ਹੈ ਤਾਂ ਤਦੋਂ ਕੁਛ ਇਸੇ ਦਾ ਵਾਧਾ ਨਿਕਲਦਾ ਹੈ ਇਸਤੇ ਜਾਣੀਦਾ ਹੈ ਜੋ ਏਹ ਮਨੁੱਖ ਨਹੀਂ ਏਹ ਤਾਂ ਆਪ ਨਿਰੰਕਾਰ ਹੈ ਅਸੀ ਇਸੀ ਵਾਸਤੇ ਕੁਛ ਆਖ ਨਹੀਂ ਸਕਦੇ ਤਾਂ ਕਾਲੂ ਨੇ ਆਖਿਆ ਪੁੱਤ੍ਰ ਜੈਰਾਮ ਜਬ ਫੇਰ ਲੇਖਾ ਹੋਵੇ ਅਤੇ ਨਾਨਕ ਦਾ ਜੋ ਕੁਛ ਵਧੇ ਸੋ ਤੁਸਾਂ ਆਪਣੀ ਵਲ ਛਿਕ ਲੈਣਾ ਤਾਂ ਭਲਾ ਕਰੋਗੇ ਅਤੇ ਨਾਨਕ ਦੇ ਭਾਣੇ ਤਾਂ ਲੱਖ ਕੱਖ ਬਰਾਬਰ ਹੈ ਅਤੇ ਬਾਲੇ ਨੂੰ ਭੀ ਸੱਦ ਕਰ ਸਮਝਾਈਏ ਤੁਸੀ ਭੀ ਆਖੋ ਅਤੇ ਮੈਂ ਭੀ ਆਖਨਾ ਹਾਂ ਤਾਂ ਜੈਰਾਮ ਨੇ ਆਪਣਾ ਆਦਮੀ ਭੇਜ ਕੇ ਭਾਈ ਬਾਲੇ ਨੂੰ ਸਦਵਾਯਾ ਤਾਂ ਭਾਈ ਬਾਲਾ ਆਇ ਹਾਜ਼ਰ ਹੋਯਾ ਤਾਂ ਭੱਈਏ ਜੈਰਾਮ ਆਖਜਾ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਦਾ ਖ਼ਾਸ ਹਜ਼ੂਰੀ ਯਾਰ ਹੈਂ ਅਤੇ ਅਸੀ ਤੈਨੂੰ ਇਉਂ ਕਰਕੇ ਜਾਣਦੇ ਹਾਂ ਜੇਹਾ ਗੁਰੂ ਨਾਨਕ ਹੈ ਤੇਹਾ ਹੀ ਤੂੰ ਪਰ ਨਾਨਕ ਜੀ ਦਾਂ ਤੂੰ ਖ਼ਬਰਦਾਰ ਰਹੇਂ ਮਤ ਟਕਾ ਪੈਸਾ ਐਰਗ਼ੈਰ ਜਗਾ ਗਵਾਏ ਨਾਹੀਂ ਤਾਂ ਫੇਰ ਕਾਲੂ ਨੇ ਭੀ ਏਹੋ ਆਖਿਆ ਹੇ ਪੁੱਤ੍ਰ ਬਾਲਾ ਤੈਨੂੰ ਨਾਲ ਰਹਿਆਂ ਦੀ ਲਾਜ ਸ਼ਰਮ ਏਹੋ ਹੀ ਹਈ ਜੋ ਨਾਨਕ ਪੈਸਾ ਬਹੁਤ ਜਮਾ ਕਰੇ ਜੈਰਾਮ ਦੇ ਆਖੇ ਦੀ ਤਾਂ ਬੁਰੀ ਨਾਹੀਂ ਸੀ ਲੱਗੀ ਪਰ ਕਾਲੂ ਦੇ ਆਖੇ ਦੀ ਬਹੁਤ ਬੁਰੀ ਲੱਗੀ ਤਾਂ ਬਾਲੇ ਨੂੰ ਰੋਹ ਆਯਾ ਤੇ ਕਾਲੂ ਨੂੰ ਆਖਿਆ ਮਹਿਤਾ ਜੀ ਮਤ ਕੋਈ ਜੀਅ ਵਿਚ ਗੁਮਾਨ ਹੋਈ ਜੋ ਬਾਲਾ ਨਾਨਕ ਜੀ ਦੇ ਨਾਲ ਰਹਿੰਦਾ ਹੈ ਸੋ ਕੁਛ ਫਜ਼ੂਲੀ ਕਰਦਾ ਹੋਸੀ ਸੁਣੋ ਮਹਿਤਾ ਈ ਅਸਾਡੇ ਭਾਣੇ ਤਾਂ ਘਿਉ ਭੀ ਬੁਰੀ ਵਸਤ ਹਈ ਅਤੇ ਅਸਾਨੂੰ ਤਾਂ ਏਹਾ ਭੁੱਖ ਹਈ ਜੋ ਸ੍ਰੀ ਨਾਨਕ ਜੀ ਜੋ ਕਰੇ ਸੋ ਕਰੇ ਅਤੇ ਅਸੀ ਅੱਗੋਂ ਉਜਰ ਨਾਹੀਂ ਕਰੀਏ ਤੇ ਸੁਣੋ ਮਹਿਤਾ ਜੀ ਜੇ ਕੁਛ ਤੇਰੇ ਕੋਲੋਂ ਹੁੰਦਾ ਹੈ ਤਾਂ ਤੂੰ ਆਪ ਇਥੇ ਆਇਕੇ ਕਰ ਅਤੇ ਜੋ ਕੁਛ ਹੱਥ ਆਵੀ ਸੋ ਲੈਂਦਾ ਜਾਹ ਅਤੇ ਅਸਾਂ ਕੋਲੋਂ ਤਾਂ ਕੁਛ ਨਾਹੀਂ ਹੁੰਦਾ ਜੋ ਨਾਨਕ ਜੀ ਨੂੰ ਅਸੀ ਕੁਛ ਆਖੀਏ ਤਾਂ ਜੈਰਾਮ ਬੋਲਿਆ ਸੁਣੋ ਮਹਿਤਾ ਜੀ ਬਾਲਾ ਸਚ ਆਖਦਾ ਹੈ ਨਾਨਕ ਜੀ ਤਾਂ ਆਦਮੀ ਨਾਹੀਂ ਓਹਾਂ ਸਾਨੂੰ ਪਰਮੇਸ਼ਰ ਹੀ ਨਜਰੀ ਆਂਵਦਾ ਹੈ ਪਰ ਭਲਾ ਮਹਿਤਾ ਜੀ ਹੁਣ ਤਾਂ ਤੁਸੀ ਸਿਧਾਵੋ ਅਤੇ ਜਿਤੇ ਵੇਲੇ ਨਾਨਕ ਜੀ ਦੀ ਕੁੜਮਾਈ ਹੋਈ ਤਿਤੇ ਘੜੀ ਅਸਾਂ ਸ਼ਿਤਾਬੀ ਕਾਰਜ ਕਰਨਾ ਹੈ ਫੇਰ ਨਾਨਕ ਜੀ ਦਾ ਕਬੀਲੇ ਆਪਣੇ ਨਾਲ ਮੋਹ ਪੈ ਜਾਵੇਗਾ ਤਾਂ ਆਪੇ ਹੀ ਸਮਝ ਜਾਵੇਗਾ ਤਾਂ ਕਾਲੂ ਆਪਣੇ ਘਰ ਨੂੰ ਤੁਰ ਆਯਾ ਆਇ ਤਿਲਵੰਡੀ ਵੜਿਆ ਅੰਮਾਂ ਬੀਬੀ ਜੀ ਨੇ ਨਾਨਕੀ ਜੀ ਦੀ ਅਤੇ ਨਾਨਕ ਜੀ ਦੀ ਖ਼ਬਰ ਪੁੱਛੀ ਤਾਂ ਕਾਲੂ

ਆਖਿਆ ਨਾਨਕ ਦੀ ਚਾਲੀ ਤਾਂ ਓਹੋ ਹੀ ਹੈ ਓਹ ਆਪਣੀ ਚਾਲੀ ਨਾਹੀਂ ਹਟਦਾ ਫ਼ਕੀਰਾਂ ਦੀ ਭੀੜ ਹੱਟੀ ਉਤੇ ਲਗੀ ਰਹਿੰਦੀ ਹੈ ਕੋਈ ਆਇਕਰ ਜੋ ਕੁਛ ਮੰਗੇ ਫ਼ਕੀਰਾਂ ਨੂੰ ਓਹੋ ਕੁਛ ਦੇ ਦਿੰਦਾ ਹੈ ਇਸੀ ਤਰਾਂ ਜਦ ਇਕ ਮਹੀਨਾ ਗੁਜ਼ਰਿਆ ਤਾਂ ਗੁਰੂ ਨਾਨਕ ਜੀ ਦੇ ਉਪਰ ਇਕਸ ਭਲੇ ਆਦਮੀ ਸ਼ਖ਼ਸ ਨੇ ਜੈਰਾਮ ਪਾਸ ਚੁਗ਼ਲੀ ਖਾਧੀ ਕਿ ਸੁਣ ਜੈਰਾਮ ਤੇਰਾ ਸਾਲਾ ਜੋ ਮੋਦੀ ਹੈ ਸੋ ਤੂੰ ਉਸਨੂੰ ਸਮਝਾਂਇਦਾ ਨਹੀਂ ਅਤ ਤੂੰ ਜਾਣਦਾ ਹੈਂ ਜੋ ਪਠਾਣਾਂ ਦੀ ਖੋਇ ਕੈਸੀ ਹੈ ਅਤੇ ਨਾਨਕ ਪੈਸੇ ਖ਼ਰਚ ਕਰਦਾ ਹੈ ਕੁਛ ਢਿੱਲ ਨਾਹੀਂ ਕਰਦਾ ਨਵਾਬ ਨੇ ਸੁਣਿਆ ਤਾਂ ਬਾਕੀ ਤੇਰੇ ਪਾਸੋਂ ਵਸੂਲ ਕਰੇਗਾ ਤਾਂ ਜੈਰਾਮ ਨੇ ਏਹ ਗੱਲ ਸੁਣ ਕੇ ਬਹੁਤਾ ਹੀ ਗ਼ਮ ਖਾਧਾ ਅਰ ਬੜਾ ਚਿੰਤਾਵਾਨ ਹੋਇ ਕਰ ਘਰ ਨੂੰ ਆਯਾ ਅਤ ਆਂਵਦੇ ਨੂੰ ਨਾਨਕੀ ਨੇ ਦੇਖਿਆ ਕਿ ਹੇ ਪਰਮੇਸ਼ਰ ਜੀ ਅਜ ਕਿਆ ਹੋਯਾ ਕੈਸੇ ਚਿੰਤਾਵਾਨ ਹੈਨ ਤਾਂ ਜਿਸ ਵਖਤ ਬੈਠੇ ਤਾਂ ਨਾਨਕੀ ਨੂੰ ਇਕੰਤ ਲੈ ਬੈਠਾ ਅਤੇ ਆਖਣ ਲਗਾ ਹੇ ਪਰਮੇਸ਼ਰ ਦੀ ਬੰਦੀ ਤੂੰ ਸੁਣ ਅੱਜ ਫਲਾਨੇ ਸ਼ਖ਼ਸ ਨੇ ਮੈਨੂੰ ਆਖਿਆ ਹੈ ਸੁਣ ਜੈਰਾਮ ਤੇਰਾ ਸਾਲਾ ਮੋਦੀ ਪੈਸੇ ਲੁਟਾਂਵਦਾ ਹੈ ਸੋ ਤੂੰ ਉਸਨੂੰ ਸਮਝਾਂਇਦਾ ਕਿਉਂ ਨਹੀਂ ਸੋ ਤੂੰ ਹੁਣ ਮੈਨੂੰ ਮਸਲਤ ਕੇਹੀ ਸਲਾਂਹ ਦੱਸ ਜੋ ਹੁਣ ਮੈਂ ਕਿਆ ਕਰਾਂ ਇਸ ਬਾਤ ਨੂੰ ਸੁਣਕਰ ਅੱਗੋਂ ਨਾਨਕੀ ਜੀ ਨੇ ਆਖਿਆ ਜੀ ਜੋ ਕੁਛ ਤੁਸਾਡੇ ਜੀਅ ਵਿਚ ਆਵੇ ਸੋ ਕਰਹੁ ਜੀ ਮੈਂ ਕਿਆ ਆਖਣਾ ਹੈ ਜੀ ਅਤੇ ਮੈਂ ਭੀ ਤੁਸਾਡੇ ਹੀ ਆਖੇ ਵਿਚ ਚਲਣਾ ਹੈ ਜੀ ਪਰ ਜੀ ਤੁਹਾਨੂੰ ਅਜੇ ਪਰਤੀਤ ਨਹੀਂ ਆਂਵਦੀ ਅਤੇ ਤੁਸੀ ਜਾਣਦੇ ਹੋਵੋਗੇ ਜੋ ਭਰਾਉਦੀ ਰਖਣੀ ਕਰਦੀ ਹੈ ਪਰ ਜਿੱਥੋਂ ਤੋੜ ਸੰਸਾਰ ਦੇ ਵਿਚ ਮਾਯਾ ਹੈ ਸੋ ਸਭਸੇ ਦਾ ਖ਼ਾਵਦ ਮਾਲਕ ਨਾਨਕ ਜੀ ਹੈ ਅਤੇ ਸੱਭੋ ਮਾਯਾ ਨਾਨਕ ਜੀ ਦੇ ਹੱਥਾਂ ਵਿੱਚੋਂ ਨਿਕਲਦੀ ਹੈ ਇਸਦੇ ਹੁਕਮ ਵਿਚ ਸਾਰੇ ਸੰਸਾਰ ਦੀ ਮਾਯਾ ਕਾਰ ਕਰਦੀ ਹੈ ਪਰ ਜੀ ਭਲਾਂ ਤੁਸਾਡੇ ਜੀਅ ਵਿਚ ਵਰਤੀ ਹੈ ਤਾਂ ਤੁਸੀ ਜਾਣੋਂ ਪਰ ਹੁਣ ਤੁਸੀ ਇਕ ਵਾਰੀ ਲੇਖਾ ਕਰੋ ਭਾਵੇਂ ਵਧੇ ਭਾਵੇਂ ਨਾ ਵਧੇ ਘਟੇ ਕੁਛ ਨਾਹੀਂ ਤੁਸੀ ਕਿਸੇ ਦੇ ਕਹੇ ਸੁਣੇ ਭਟਕਣਾ ਨਹੀਂ ਤਾਂ ਜੈਰਾਮ ਨੇ ਕਹਿਆ ਨਾ ਬਹੂ ਜੀ ਮੈਂ ਲੇਖਾ ਨਾਹੀਂ ਸੰਮਾਲਦਾ ਜੇ ਤਾਂ ਤੁਸਾ ਨੂੰ ਪਰਤੀਤ ਹੈ ਤਾਂ ਮੈਂ ਕਜਾ ਕਹਿਣਾ ਹੈ ਤਾਂ ਫੇਰ ਨਾਨਕੀ ਨੇ ਕਹਜਾ ਜੀ ਹੁਣ ਤੁਸੀ ਗਈ ਗੱਲ ਨਾ ਕਰੋ ਅਤੇ ਮੈਂ ਭਾਈ ਜੀ ਨੂੰ ਸਦਾਂਇਦੀ ਹਾਂ ਤਾਂ ਬੇਬੇ ਨਾਨਕੀ ਜੀ ਨੇ ਤੁਲਸਾਂ ਲੌਂਡੀ ਨੂੰ ਆਖਿਆ ਜੋ ਤੁਲਸਾਂ ਤੂੰ ਮੇਰੇ ਭਾਈ ਜੀਨੂੰ ਜਾਇਕੇ ਕਹੁ ਭਾਈ ਜੀ ਤੁਸੀ ਮਿਹਰਵਾਨੀ ਕਰਕੇ ਅਸਾਨੂੰ ਦਰਸ਼ਨ ਦੇ ਜਾਵੋ ਤਾ ਤੁਲਸਾਂ ਲੌਂਡੀ ਗੁਰੂ ਨਾਨਕ ਜੀ ਪਾਸ ਗਈ ਜਾਇਕਰ ਨਿਮਸਕਾਰ ਕੀਤੌਸ ਤਾਂ ਗੁਰੂ ਨਾਨਕ ਜੀ ਆਖਿਆਂ ਕਜੋਂ ਤੁਲਸਾਂ ਅੱਜ ਤੂੰ ਕਜੋਂ ਆਈ ਹੈਂ ਤਾਂ ਤੁਲਸਾਂ ਨੇ ਆਖਜਾ ਹੇ ਠਾਕਰ ਜੀ ਬਹੂ ਜੀ ਨੇ ਕਹਿਆ ਹੈ ਜੋ ਮੈਨੂੰ ਆਪਣਾ ਦਰਸ਼ਨ ਦੇ ਜਾਵਹੁ ਸੋ ਇਸੇ ਵਾਸਤੇ ਮੈਂ ਆਈ ਹਾਂ ਜੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਮੈਨੂੰ ਬੇਬੇ ਜੀ ਨੇ ਕਿਉਂ ਸੱਦਿਆ ਹੈ ਤਾਂ ਬਾਲੇ ਕਹਿਆ ਗੁਰੂ ਜੀ ਕਿਸੇ ਵਾਸਤੇ ਸੱਦਿਆ ਹੋਸੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਮੇਰਾ ਜੀਉ ਉਗਾਹੀ ਦੇਂਦਾ ਹੈ ਜੋ ਮੇਰੇ ਉਤੇ ਕਿਸੇ ਚੁਗਲੀ ਖਾਧੀ ਹੈ ਤਾਂ ਬਾਲੇ ਕਹਿਆ ਗੁਰੂ ਜੀ

ਤੇਰੇ ਉਤੇ ਕਿਸੇ ਕਿਆ ਚੁਗਲੀ ਕਰਨੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਅੰਦਰੋਂ ਪਤਾਸਿਆਂ ਦਾ ਭਾਂਡਾ ਕੱਢ ਲਿਆਉ ਤਾਂ ਬਾਲਾ ਪਤਾਸਿਆ ਦਾ ਭਾਂਡਾ ਲੈ ਆਇਆ ਤਾਂ ਗੁਰੂ ਨਾਨਕ ਜੀ ਝੋਲੀ ਕਰਕੇ ਜਿਤਨੇ ਪਤਾਸੇ ਭਾਂਡੇ ਵਿਚ ਆਹੇ ਸੋ ਪਵਾਇ ਲੀਤੇ ਝੋਲੀ ਵਿੱਚ ਅਢਾਈ ਸੇਰ ਪਤਾਸੇ ਆਹੇ ਤਾਂ ਗੁਰੂ ਨਾਨਕ ਜੀ ਬੇਬੇ ਨਾਨਕੀ ਦੇ ਘਰ ਆਏ ਤਾਂ ਤੁਲਸਾਂ ਨੇ ਕਹਿਆ ਬਹੂ ਜੀ ਭਾਈ ਜੀ ਆਏ ਤਾਂ ਬੇਬੇ ਨਾਨਕੀ ਉਠ ਖਲੋਤੀ ਅਤੇ ਮੁਖ ਥੀਂ ਕਹਿਆਂ ਆਉ ਭਾਈਆ ਜੀ ਅਤੇ ਬੇਬੇ ਜੀ ਨੇ ਪੀੜ੍ਹਾ ਵਿਛਾਇ ਦਿੱਤਾ ਤਾਂ ਗੁਰੂ ਨਾਨਕ ਜੀ ਪੀੜ੍ਹੇ ਤੇ ਬੈਠ ਗਏ ਅਤੇ ਬਾਲਾ ਜੀ ਭੀ ਨਾਲ ਹੀ ਆਹੇ ਤਾਂ ਬੇਬੇ ਜੀ ਨੇ ਬਾਲੇ ਨੂੰ ਭੀ ਪੀੜ੍ਹਾ ਵਿਛਾਇ ਦਿੱਤਾ ਬਾਲਾ ਜੀ ਭੀ ਬੈਠ ਗਏ ਤਾਂ ਗੁਰੂ ਨਾਨਕ ਜੀ ਨੇ ਪੁੱਛਿਆ ਬੇਬੇ ਜੀ ਮੈਨੂੰ ਕਿਉਂ ਸੱਦਿਆ ਹਈ ਤਾਂ ਬੇਬੇ ਨਾਨਕੀ ਜੀ ਨੇ ਅੱਗੋਂ ਆਖਿਆ ਭਾਈ ਜੀ ਬਹੁਤੇ ਦਿਨ ਹੋਇ ਆਹੇ ਤੁਹਾਡੇ ਦਰਸ਼ਨ ਕੀਤਿਆਂ ਮੈਨੂੰ ਦੇਖਣ ਦੀ ਸਿਕ ਆਂਹੀ ਸੋ ਇਸ ਵਾਸਤੇ ਮੈਂ ਤੁਹਾਨੂੰ ਦਰਸ਼ਨ ਕਰਨੇ ਕੇ ਲੀਏ ਸੱਦਿਆ ਸੀ ਤਾਂ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਮੈਨੂੰ ਵਿਸਵਾਸ ਪਇਆ ਹੈ ਜੋ ਮੈਨੂੰ ਕਿਉਂ ਸੱਦਿਆ ਹੈ ਤੁਸੀ ਜਿਉਂ ਕੀ ਤਿਉਂ ਹੀ ਆਖੋ ਤਾਂ ਬੇਬੇ ਜੀ ਬੋਲੀ ਸੁਣੋ ਭਾਈ ਜੀ ਤੁਹਾਨੂੰ ਤਾਂ ਸਭ ਕਿਛ ਮਾਲੂਮ ਹੈ ਮੈਂ ਕਿਆ ਆਖਾਂ ਜੀ ਤਾਂ ਗੁਰੂ ਨਾਨਕ ਜੀ ਆਖਿਆ ਮੇਰੇ ਪਾਸੋਂ ਬੇਬੇ ਜੀ ਹਿਸਾਬ ਆਪ ਲੈ ਲਵੀਏ ਮੈਂ ਭੀ ਏਹ ਜਾਣ ਦਾਹਾਂ ਮੇਰੇ ਉਪਰ ਕਿਸੇ ਚੁਗਲੀ ਖਾਧੀ ਹੈ ਸੋ ਮੈਥੋਂ ਲੇਖਾ ਲਵੇ ਤਾਂ ਬੇਬੇ ਨਾਨਕੀ ਨੇ ਦਿਲਾਸਾ ਦਿੱਤਾ ਤਾਂ ਗੁਰੂ ਨਾਨਕ ਜੀ ਆਖਿਆ ਨਾ ਬੇਬੇ ਜੀ ਏਹ ਗਲ ਲੇਖੇ ਹਿਸਾਬ ਦੀ ਹੈ ਸ਼ਰਮ ਦਾ ਅਤੇ ਮੁਲਾਹ ਜੇ ਦਾ ਕੰਮ ਕੋਈ ਨਾਹੀਂ ਤਾ ਬੇਬੇ ਜੀ ਕਹਿਆ ਭਲਾ ਭਾਈ ਜੀ ਤਾਂ ਸੰਮਤ ੧੫੪੭ ਫਗਣ ਸੁਦੀ ਪੰਚਮੀ ਵਾਲੇ ਦਿਨ ਲੇਖਾ ਕੀਤਾ ਦੌਲਤਖ਼ਾਨ ਲੋਦੀ ਨਾਲ ਤ੍ਰਿਹੁ ਮਹੀਨਿਆਂ ਦਾ ਇਕ ਸੌ ਪੈਂਤੀ ਰੁਪਏ ਗੁਰੂ ਨਾਨਕ ਜੀ ਦੇ ਨਿਕਲੇ ਖਾਇ ਪੀਅ ਕੇ ਲੈਇ ਦੇਇਕੇ ਵਧੇ ਤਾਂ ਗੁਰੂ ਨਾਨਕ ਜੀ ਨੇ ਜੈਰਾਮ ਨੂੰ ਆਖਿਆ ਲਵੋ ਜੀਜਾ ਜੀ ਹੁਣ ਤਾਂ ਤੇਰੇ ਮੁਖੋਂ ਅਸੀ ਸੁਰਖਰੂ ਹੋਏ ਹਾਂ ਹੁਣ ਏਹ ਮੋਦੀਖ਼ਾਨਾ ਕਿਸੇ ਹੋਰ ਨੂੰ ਸੌਂਪੇ ਅਤੇ ਅਸਾਡਾ ਕਰਤਾਰ ਕਰਤਾਰ ਹਈ ਤਾਂ ਜੈਰਾਮ ਏਹ ਗਲ ਗੁਰੂ ਨਾਨਕ ਜੀ ਦੀ ਸੁਣਕੇ ਬਹੁਤ ਡਰਿਆ ਅਤੇ ਬੇਬੇ ਦੇ ਪੈਰਾਂ ਤੇ ਢਹਿ ਪਇਆ ਅਤੇ ਬੇਬੇ ਨਾਨਕੀ ਭੀ ਰੋਵਣ ਲੱਗੀ ਅਤੇ ਕਹਿਓਸ ਭਾਈ ਜੀ ਪਹਿਲੇ ਤਾ ਮੈਨੂੰ ਮਾਰੋ ਅਤੇ ਪਿੱਛੇ ਤੁਸੀ ਕਿਧਰੇ ਜਾਵੋ ਤਾਂ ਗੁਰੂ ਨਾਨਕ ਜੀ ਕਹਿਆ ਜੀਜਾ ਜੀ ਹੁਣ ਤਾਂ ਲੇਖਾ ਪੂਰਾ ਹੋਇ ਚੁਕਾ ਹੈ ਅਤੇ ਫੇਹ ਘਟ ਵਧ ਜਾਵੇ ਤਾਂ ਤੁਸੀ ਕਿਉਂ ਜੰਜਾਲ ਵਿਚ ਪਉਂਦੇ ਹੋਉ ਅੱਗੋਂ ਜੈਰਾਮ ਨੇ ਕਹਿਆ ਭਾਈ ਨਾਨਕ ਜੀ ਅੱਗੇ ਮੈਂ ਕੁਛ ਜਾਣਦਾ ਸਾਂ ਕੁਛ ਨਾਹੀਂ ਜਾਣਦਾ ਸਾਂ ਪਰ ਹੁਣ ਮੈਨੂੰ ਦੋਵੇਂ ਸਿਰੋਂ ਪਰਤੀਤ ਆਈ ਹੈ ਅਤੇ ਹੁਣ ਮੇਰਾ ਤੁਸੀ ਗੁਨਾਹ ਬਖ਼ਸ਼ੋ ਜੀ ਮੈਂ ਭੁੱਲਾ ਹਾਂ ਜੋ ਮੈਂ ਤੇਰੀ ਭੈਣ ਨਾਨਕੀ ਦਾ ਕਹਿਆ ਖਾਤਰ ਤਲੇ ਨਾਹੀਂ ਲਿਆਇਆ ਤਾਂ ਫੇਰ ਬੇਬੇ ਨਾਨਕੀ ਨੇ ਕਹਿਆ ਹੇ ਭਾਈ ਨਾਨਕ ਜੀ ਜੋ ਕੁਛ ਘਟੇਗਾ ਤਾਂ ਮੈਂ ਜਿੱਥੇ ਕਿੱਥੇ ਜਵਾਬ ਕਰਾਂਗੀ ਤਾਂ ਫੇਰ ਜੈਰਾਮ ਨੇ ਅਤੇ ਬੇਬੇ ਨਾਨਕੀ ਨੇ ਭਾਈ

ਬਾਲੇ ਨੂੰ ਕਹਿਆ ਜੋ ਭਾਈ ਬਾਲਾ ਤੁਸੀ ਗੁਰੂ ਨਾਨਕ ਜੀ ਨੂੰ ਆਖੋ ਤਾਂ ਭਾਈ ਬਾਲੇ ਗੁਰੂ ਨਾਨਕ ਜੀ ਨੂੰ ਕਹਿਆ ਜੋ ਗੁਰੂ ਜੀ ਤੂੰ ਤਾਂ ਕੋਈ ਜਾਹਰਾ ਪੀਰ ਹੈਂ ਅਤੇ ਤੈਨੂੰ ਤਾਂ ਅੱਗੇ ਹੀ ਕਿਓਂ ਕਰ ਖ਼ਬਰ ਹੋਇ ਜਾਂਦੀ ਹੈ ਪਰ ਭਲਾ ਗੁਰੂ ਜੀ ਤੈਨੂੰ ਭੈਣ ਅਤੇ ਭਣਵੱਈਆ ਦੋਵੇਂ ਪਏ ਮਿੰਨਤਾਂ ਕਰਦੇ ਹੈਨ ਅਤੇ ਤੁਸੀ ਕਰਤਾਰ ਵਲ ਵੇਖੋ ਅਰ ਮੇਰੇ ਪਰ ਮਿਹਰ ਕਰੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਹੇ ਭਾਈ ਬਾਲਾ ਤੇਰਾ ਭੀ ਆਖਿਆ ਫੇਰਿਆ ਨਹੀਂ ਜਾਂਦਾ ਤਾਂ ਬਾਲੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਫੇਰ ਬੇਬੇ ਨਾਨਕੀ ਅਤੇ ਭੱਈਏ ਜੈਰਾਮ ਨੇ ਬਾਲੇ ਨੂੰ ਆਖਿਆ ਜੋ ਸੁਣੋ ਭਾਈ ਬਾਲਾ ਅੱਜ ਤੁਧ ਅਸਾਨੂੰ ਨਵੇਂ ਸਿਰੇ ਨਾਨਕ ਜੀ ਦਿੱਤਾ ਹੈ ਤਾ ਇਕ ਸੌ ਪੈਂਤੀ ਰੁਪਜੇ ਨਾਨਕ ਜੀ ਨੂੰ ਨਵਾਬ ਪਾਸੋਂ ਚੁਕਾਇ ਮਿਲੇ ਅਤੇ ਸਤਾਰਾਂ ਸੈ ਰੁਪੱਯਾ ਹੋਰ ਪੇਸ਼ਗੀ ਮਿਲਿਆ ਤਾਂ ਜੈਰਾਮ ਬਾਬਾ ਨਾਨਕ ਜੀ ਨੇ ਆਪਣੇ ਘਰ ਆਂਦੇ ਬਾਬਾ ਨਾਨਕ ਜੀ ਰੁਪਜੇ ਲੈਕੇ ਆਪਣੇ ਹੱਟ ਤੇ ਆਇ ਬੈਠੇ ਹੋਰ ਜਿਤਨੇ ਕਾਰਖ਼ਾਨਿਆਂ ਵਾਲੇ ਲੋਕ ਆਹੇ ਸੋ ਸਭ ਬਾਬੇ ਨਾਨਕ ਜੀ ਨੂੰ ਆਇਕਰ ਮੁਮਾਰਖਾਂ ਲਗੇ ਦੇਵਣ ਅਤੇ ਵਧਾਈਆਂ ਦੇਵਣ ਲਗੇ ਹਿੰਦੂ ਭੀ ਅਤੇ ਮੁਸਲਮਾਨ ਭੀ ਦੋਵੇਂ ਬਡੇ ਖ਼ੁਸ਼ੀਆਂ ਮਨਾਵਣ ਲਾਗੇ ਜੋ ਬਾਬਾ ਨਾਨਕ ਨੇ ਮੋਦੀਖ਼ਾਨਾ ਨਏ ਸਿਰੇ ਉਠਾਯਾ ਹੈ ਅਤੇ ਆਪਸਮੇਂ ਕਹਿਨੇ ਲਗੇ ਕਿ ਹਮਨੇ ਸੁਣਿਆ ਥਾਜੋ ਬਾਬਾ ਨਾਨਕ ਨੇ ਮੋਦੀਖ਼ਾਨਾ ਛੋਡਿਆ ਹੈ ਤਾਂ ਹਮ ਬਹੁਤ ਦਿਲਗੀਰ ਹੋਏ ਥੇ ਤਾਂ ਗੁਰੂ ਨਾਨਕ ਜੀ ਸਭ ਦੀ ਤਰਫ਼ ਤਾਜ਼ੀਮ ਕਰਨ ਲਗੇ ਤਾਂ ਬਾਬੇ ਨਾਨਕ ਜੀ ਦੀ ਚਾਲੀ ਓਹੋ ਜੋ ਕੋਈ ਕੁਛ ਆਣ ਕਰ ਮਾਂਗੇ ਸੋਈ ਦੇਂਦੇ ਜਾਵੈਂ ਅਟਕਾਵੈਂ ਨਾਹੀਂ ਇਸੀ ਬਾਤ ਪਰ ਸਭ ਕੋਈ ਖ਼ੁਸ਼ੀ ਜਾਵੇ ॥

## ਆਗੇ ਸਾਖੀ ਗੁਰੂ ਨਾਨਕ ਜੀ ਦੀ ਕੁੜਮਾਈ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਦੀਉਸਤਤ ਹੋਵੇ ਹਿੰਦੂ ਮੁਸਲਮਾਨ ਕੋਈ ਆਵੇ ਸਭ ਦੀ ਜਾਚਨੀਪੂਰੀ ਕਰਨ ਤਾਂ ਇਕ ਦਿਨ ਮੂਲਾ ਚੋਣਾ ਗੁਰੂ ਨਾਨਕ ਜੀ ਨੂੰ ਦੇਖ ਗਿਆ ਮੂਲਾ ਪੱਖੋਕੇ ਰੰਧਾਵਿਆਂ ਦਾ ਪਟਵਾਰੀ ਸੀ ਘਰ ਵਟਾਲੇ ਵਿੱਚ ਸਾਨ ਤਾਂ ਮੂਲੇ ਜੈਰਾਮ ਦੇ ਘਰ ਬੇਬੇ ਨਾਨਕੀ ਦੇ ਪਾਸ ਸ਼ਗਨ ਭੇਜਿਆ ਸੰਮਤ ੧੫੫੦ ਵਿੱਚ ਸਗਾਈ ਲੈਕੇ ਬ੍ਰਾਮਣ ਆਯਾ ਤੇ ਬੇਬੇ ਬੜੀ ਪ੍ਰਸੰਨ ਹੋਈ ਲਗੀਆ ਵਧਾਈਆਂ ਮਿਲਣ ਤਾਂਬੇਬੇ ਜੀ ਸੌ ਗੁਣੀ ਕਰ ਮੰਨੇ ਤਾਂ ਜੈਰਾਮ ਨੇ ਚਿੱਠੀ ਲਿਖੀ ਕੇਸਰ ਛਿਣਕਿਆ ਤੇ ਮਹਿਤੇ ਕਾਲੂ ਨੂੰ ਅਤੇ ਅੰਮਾਂ ਬੀਬੀ ਨੂੰ ਖ਼ਬਰ ਘੱਲੀ ਅਤੇ ਵਧਾਈ ਦਿਵਾਇ ਭੇਜੀ ਅਤੇ ਸਭ ਪਰਵਾਰ ਨੂੰ ਸਦਵਾਇ ਭੇਜਿਆ ਜੋ ਤੁਸੀ ਆਵੋ ਤਾਂ ਚੌਕੜ ਖ਼ਰਚੀਏ ਤਾਂ ਕਾਲੂ ਨੇ ਸੁਣਿਆ ਸੁਣਕਰ ਬਹੁਤ ਖ਼ੁਸ਼ੀ ਹੋਯਾ ਜੇਹੜਾ ਖ਼ਬਰ ਲੈਕੇ ਆਯਾ ਸੀ ਤਿ ਸਦਾ ਮੂੰਹ ਖੰਡ ਨਾਲ ਆਪਣੀ ਹੱਥੀਂ ਭਰਿਆ ਅਤੇ ਅੰਮਾਂਬੀਬੀ ਬੜੀਪ੍ਰਸੰਨਹੋਈਪ੍ਰਮੇਸ਼ਰ ਦਾ ਬਹੁਤ ਬਹੁਤ ਧੰਨਵਾਦ ਕਰੇ ਅਤੇ ਕਹੇ ਧੰਨ ਓਹ ਨਿਰੰਕਾਰ ਹੈ ਜਿਸਦੀ ਕਿਰਪਾ ਕਰਕੇ ਏਹ ਨਾਨਕ ਪੁੱਤ੍ਰ ਮੇਰੇ ਘਰ ਵਿੱਚ ਹੋਯਾ ਅਤੇ ਫੇਰ ਬਡੀ ਕਿਰਪਾ ਏਹ ਹੈ ਜੋ ਨਾਨਕ ਜੀ ਦੇ ਸੁਆਰਥ ਦਾ ਦਿਨ ਹੋਯਾ ਹੈ ਅਤੇ ਮੈਂ ਬਲਿਹਾਰ ਹਾਂਉਸ ਮੂੰਹ ਥੀਂ ਜਿਸਦੇ ਮੂਹੋਂ ਨਾਨਕ ਜੀ

ਦੀ ਕੁੜਮਾਈ ਦੀ ਖ਼ਬਰ ਸੁਣੀਹੈ ਅਤੇ ਵਧਾਈ ਦਿੱਤੀ ਹੈ ਰਾਤ ਨੂੰ ਜਿਤਨਾ ਕਬੀਲਾ ਵੇਦੀਆਂ ਦਾ ਆਹਾ ਸਾਰੇ ਪਰਵਾਰ ਨੂੰ ਸੱਦਕੇ ਗਾਵਣ ਬਠਾਯਾ ਅਤੇ ਸੱਭੇ ਮਿਲਕੇ ਸ਼ਰੀਕਣੀਆਂ ਏਹੋ ਆਖਣ ਜੋ ਸਾਡੇ ਬੇਦੀਆਂ ਦੇ ਬੰਸ ਵਿੱਚ ਨਾਨਕ ਭਲਾ ਜੀਉ ਪੈਦੇ ਹੋਯਾ ਹੈ ਸਾਡੀ ਕੁਲ ਦਾ ਸੂਰਜ ਰੌਸ਼ਨ ਹੋਯਾ ਹੈ ਜੋ ਧਰਮ ਦੀ ਕੁੜਮਾਈ ਹੋਈ ਹੈ ਅਤੇ ਅਸਾਡੀ ਕੁਲ ਨਿਰ ਮਲਕੀਤੀ ਹੈਸ ਅਤੇ ਅੰਮਾ ਬੀਬੀ ਨੇ ਅਪਣੇ ਪੇਕਿਆਂ ਨੂੰ ਮਾਝੇ ਵਧਾਈ ਲਿਖ ਭੇਜੀ ਤਾ ਅੰਮਾਂ ਬੀਬੀ ਦਾ ਪਿਉ ਰਾਮਾ ਜ਼ਾਤ ਦਾ ਝੰਗੜ ਗੁਰੂ ਨਾਨਕ ਜੀ ਦੇ ਨਾਨਕੇ ਅਤੇ ਮਹਿਤੇ ਕਾਲੂ ਦੇ ਸਾਹੁਰੇ ਤਿਨਾਂ ਦੀ ਤਰਫ਼ ਖ਼ਬਰ ਭੇਜੀ ਅਤੇ ਆਖ ਭੇਜਿਆ ਜੋ ਤੁਸੀ ਤਲਵੰਡੀ ਆਵੋ ਤਾਂ ਰਲਕੇ ਸੁਲਤਾਨ ਪੁਰ ਚਲੀਏ ਅਰ ਕਲ ਚੌਕੜ ਖ਼ਰਚ ਕਰੀਏ ਤਾਂ ਓਥੋਂ ਨਾਨੀ ਭਿਰਾਈ ਆਈ ਅਤੇ ਮਾਮਾ ਕਿਸ਼ਨਾ ਅਤੇ ਨਾਨਾ ਰਾਮਾ ਸੱਭੇ ਤਲਵੰਡੀ ਆਇ ਪਹੁੰਚੇ ਕਾਲੂ ਨੂੰ ਮਿਲੇ ਬੜੀ ਖ਼ੁਸ਼ੀ ਹੋਈਫੇਰ ਤਲਵੰਡੀਓਂ ਅਕੱਠੇ ਹੋਇਕਰ ਚਲੇ ਕਾਲੂ ਤੇ ਲਾਲੂ ਵੇਦੀ ਅਤੇ ਅੰਮਾਂ ਬੀਬੀ ਅਤੇ ਰਾਮਾ ਅਤੇ ਕਿਸ਼ਨਾ ਝੰਗੜ ਅਤੇ ਨਾਨੀ ਭਿਰਾਈ ਛੇ ਆਦਮੀ ਤਜਾਰਹੋਏ ਦੋਇ ਨਫ਼ਰ ਰਾਮੇ ਨਾਲ ਅਤੇ ਚਾਰ ਹੋਰ ਸੱਭੇ ਬਾਰਾਂ ਆਦਮੀ ਸੁਲਤਾਨਪੁਰ ਨੂੰ ਚਲੇ ਪਰ ਰਾਮੇ ਝੰਗੜ ਨੇ ਬਹੁਤ ਕੁਛ ਖ਼ਰਚ ਕਰਨ ਵਾਸਤੇ ਲੀਤਾ ਜਦ ਟੁਰਨ ਲਗੇ ਤਾਂ ਕਾਲੂ ਰਾਇ ਬੁਲਾਰ ਪਾਸ ਵਿਦਾ ਹੋਵਣ ਵਾਸਤੇ ਆਯਾ ਅਰ ਰਾਇ ਬੁਲਾਰ ਦੇ ਪਾਸ ਜਾਇ ਖੜਾ ਹੋਯਾ ਰਾਇ ਬੁਲਾਰ ਨੇ ਆਖਜਾ ਕਿਉਂ ਕਾਲੂ ਤਾਂ ਕਾਲੂ ਨੇ ਆਖਿਆ ਰਾਇ ਜੀ ਗੁਰੂ ਨਾਨਕ ਜੀ ਦੀ ਕਹਾਣੀ ਪੱਖੋਕੇ ਰੰਧਾਵੇ ਹੋਈ ਹੈ ਅਤੇ ਅਸੀ ਚੌਕੜ ਖ਼ਰਚਨ ਜਾਂਦੇ ਆਹੇ ਅਸਾਨੂੰ ਰਜਾਇ ਹੋਵੈ ਤਾਂ ਅੱਗੋਂ ਰਾਇ ਬੁਲਾਰ ਨੇ ਕਹਿਆ ਸੁਣ ਕਾਲੂ ਅੱਗੇ ਗੁਰੂ ਨਾਨਕ ਜੀ ਹਈ ਖ਼ਬਰਦਾਰ ਹੋਵੀਂ ਤਾਂ ਕਾਲੂ ਨੇ ਕਹਜਾ ਹੇ ਰਾਇ ਜੀ ਮੈਨੂੰ ਵਿਸ਼ਵਾਸ ਘੱਤਿਓਈ ਤਾਂ ਰਾਇ ਬੁਲਾਰ ਨੇ ਕਹਿਆ ਨਾ ਕਾਲੂ ਮੈਂ ਤੈਨੂੰ ਹੋਰ ਵਾਸਤੇ ਆਖਿਆ ਹੈ ਕਿਉਂ ਜੋ ਓਹ ਅੱਗੇ ਸਾਧ ਹੈ ਮਤ ਕੋਈ ਬੋਲ ਵਿਗਾੜ ਕਰਦਾ ਹੋਵੇ ਤਾਂ ਕਾਲੂਨੇ ਆਖਿਆ ਨਾ ਰਾਇਜੀ ਏਹ ਤਾਂ ਮੇਰੀ ਮੁਰਾਦ ਹੈ ਅਤੇ ਰਾਇ ਜੀ ਤੁਸੀ ਪਰਮੇਸ਼ਰਨੇ ਜਖ ਕੀਤੇ ਹੋ ਸਗੋਂ ਤੁਸੀ ਮਿਹਰਬਾਨਗੀ ਕਰਕੇ ਆਖੋ ਜੀ ਤਾਂ ਰਾਇ ਬੁਲਾਰ ਨੇ ਕਹਜਾ ਜਾਹ ਕਾਲੂ ਤੈਨੂੰ ਮੁਬਾਹ ਹੈ ਪਰਮੇਸ਼ਰ ਆਪਣੀ ਮਿਹਰ ਕਰੇਗਾ ਅਤੇ ਸਭ ਕੰਮ ਤੇਰੇ ਹੱਛੇ ਹੋਵਨਗੇ ਪਰ ਮੇਰੇ ਹੁੰਦਾ ਬਹੁਤ ਬਹੁਤ ਹਿਤ ਕਰਕੇ ਬਾਬੇ ਨਾਨਕ ਦੇ ਕਦਮਾਂ ਤੇ ਹੱਥ ਲਾਵੇਂ ਬਗ਼ਲ ਵਿੱਚ ਲੈਕੇ ਮੱਥਾ ਚੁੰਮੇਂ ਅਤੇ ਮੇਰੀ ਤਰਫ਼ੋਂ ਦੋਵੇਂ ਹੱਥ ਜੋੜ ਕੇ ਬੰਦਗੀ ਆਖੇਂ ਅਤੇ ਜੈਰਾਮ ਨੂੰ ਭੀ ਮੇਰੀ ਬੰਦਗੀ ਕਹੀਂ ਅਤੇ ਹੁਣ ਜਾਹ ਤੈਨੂੰ ਸਾਂਈਂ ਦੀ ਪਨਾਹ ਹਈ ਤਾਂ ਕਾਲੂ ਰਾਇ ਬੁਲਾਰ ਪਾਸੋਂ ਵਿਦਿਆ ਹੋਯਾ ਅਤੇ ਛਕੜੇ ਤੇ ਸਵਾਰ ਹੋਕਰ ਸੁਲਤਾਨਪੁਰ ਨੂੰ ਚਲੇ ਪੰਜਵੇਂ ਦਿਨ ਸੁਲਤਾਨ ਪੁਰ ਆਏ ਪਰਮਾਨੰਦ ਪਲਤੇ ਦੇ ਘਰ ਵੜੇ ਅੱਗੋਂ ਵਧਾਈਆਂ ਮਿਲਨ ਲਗੀਆਂ ਤਾਂ ਗੁਰੂ ਨਾਨਕ ਜੀ ਨੂੰ ਖ਼ਬਰ ਹੋਈ ਜੋ ਮਾਤਾ ਪਿਤਾ ਆਏ ਹੈਨ ਅਤੇ ਚਾਚਾ ਲਾਲੂ ਭੀਅਤੇ ਨਾਨਾ ਰਾਮਾ ਅਤੇ ਮਾਮਾ ਕਿਸ਼ਨਾ ਅਤੇ ਨਾਨੀ ਭਿਰਾਈ ਭੀ ਆਈ ਹੈ ਅਤੇ ਮਰਦਾਨਾ ਡੁਮੇਟਾ ਭੀ ਆਯਾ ਹੈ

ਤਾਂ ਗੁਰੂ ਨਾਨਕ ਜੀ ਮੋਦੀਖ਼ਾਨੇ ਤੋਂ ਉਠਕਰ ਆਯਾ ਅਤੇ ਆਂਵਦਿਆਂ ਹੀ ਕਾਲੂ ਦਿਆਂ ਪੈਰਾਂ ਤੇ ਢਹਿ ਪਯਾ ਅੱਗੋਂ ਕਾਲੂ ਨੇ ਬਗ਼ਲ ਵਿੱਚ ਲੀਤਾ ਤੇ ਮੱਥਾ ਚੁੰਮਯਾ ਤਾਂ ਗੁਰੂ ਜੀ ਨੇ ਪੁੱਛਯਾ ਪਿਤਾ ਜੀ ਰਾਇ ਜੀ ਤਾਰ ਜੀ ਆਹੇ ਤਾਂ ਕਾਲੂ ਨੇ ਆਖਯਾ ਪੁੱਤ੍ਰ ਭਲਾ ਯਾਦ ਦਿਵਾਯਾ ਹਈ ਰਾਇ ਜੀ ਨੇ ਤਾਂ ਤੇਰਾ ਮੱਥਾ ਚੁੰਮਣਾ ਆਖਯਾ ਸੀ ਪਰ ਅਸਾਨੂੰ ਵਿਸਰ ਗਯਾ ਸੀ ਤਾਂ ਕਾਲੂ ਨੇ ਰਾਇ ਬੁਲਾਰ ਦੇ ਹੁੰਦਾ ਨਾਨਕ ਦਾ ਮੱਥਾ ਚੁੰਮਯਾ ਅਰ ਸਿਰ ਤੇ ਹੱਥ ਫੇਰਿਆ ਗੁਰੂ ਨਾਨਕ ਜੀ ਅੰਮਾਂ ਬੀਬੀ ਦਿਆਂ ਪੈਰਾਂ ਤੇ ਪਿਆ ਤਾਂ ਫੇਰ ਚਾਚੇ ਲਾਲੂ ਦਿਆਂ ਪੈਰਾਂ ਤੇ ਪਿਆ ਤਾਂ ਅੱਗੋਂ ਲਾਲੂ ਨੇ ਸ੍ਰੀ ਗੁਰੂ ਜੀ ਨੂੰ ਗਲ ਵਿਚ ਲੀਤਾ ਅਤੇ ਆਖਿਓਸ ਹੇ ਪੁੱਤ ਨਾਨਕ ਤੂੰ ਅਸਾਡੇ ਕੁਲ ਨਿਰਮਲ ਕੀਤੇ ਹੈਨ ਪਰ ਅੱਗੇ ਦੀ ਖ਼ਬਰ ਪਰਮੇਸ਼ਰ ਜਾਣੈ ਪਰ ਐਥੇ ਤਾਂ ਨਿਰਮਲ ਕੀਤੇ ਹੈਨ ਤਾਂ ਫੇਰ ਗੁਰੂ ਨਾਨਕ ਜੀ ਨਾਨੇ ਰਾਮੇ ਦੇ ਪੈਰਾਂ ਉਤੇ ਮੱਥਾ ਟੇਕਿਆ ਤਾਂ ਨਾਨੇ ਰਾਮੇ ਨੇ ਗੁਰੂ ਨਾਨਕ ਜੀ ਨੂੰ ਗਲ ਵਿਚ ਲੀਤਾ ਪਰ ਗਲ ਵਿੱਚੋਂ ਛੱਡੇ ਨਾਹੀਂ ਤਾਂ ਰਾਮਾ ਦੇਖੇ ਤਾਂ ਇਧਰ ਉਧਰ ਮੰਗਤਾ ਭੀ ਕੋਈ ਨਾਹੀਂ ਤਾਂ ਨਾਨੀ ਭਿਰਾਈ ਨੇ ਆਖਯਾ ਤੂੰ ਇਸਨੂੰ ਗਲ ਵਿੱਚੋਂ ਛਡ ਤਾਂ ਰਾਮੇ ਨੇ ਭਿਰਾਈ ਨੂੰ ਆਖਿਆ ਹੇ ਬੰਦੀ ਪਰਮੇਸ਼ਰ ਦੀ ਜਾਂ ਮੈਂ ਬੀਸ ਰੁਪਯੇ ਨਾਨਕ ਜੀ ਦੇ ਸਿਰ ਤੋਂ ਵਾਰ ਸੁੱਟਾਗਾ ਤਾਂ ਮੇਰੀ ਸਿਕ ਪੂਰੀ ਹੋਵੇਗੀ ਤਾਂ ਨਾਨੀ ਭਿਰਾਈ ਨੇ ਆਖਿਆ ਜੋ ਤੂੰ ਵੀਹ ਰੁਪਯੇ ਵਾਰ ਸੁੱਟ ਤਾਂ ਰਾਮੇ ਨੇ ਆਖਿਆ ਕੋਈ ਮੰਗਤਾ ਭੀ ਲੈਣ ਵਾਲਾ ਹੋਵੇ ਤਾਂ ਨਾਨਕੀ ਨੇ ਆਖਿਆ ਜਾਹ ਨੀ ਤੁਲਸਾਂ ਕੋਈ ਮੰਗਤੇ ਹੈਨ ਤਾਂ ਸੱਦ ਲਿਆਉ ਤਾਂ ਤੁਲਸਾਂ ਦਾਸੀ ਸ਼ਹਿਰ ਵਿਚੋਂ ਮੰਗਤਿਆਂ ਨੂੰ ਬੁਲਾਵਣ ਗਈ ਤਾਂ ਢੂੰਡ ਕਰ ਤੁਲਸਾਂ ਮੰਗਤਿਆਂ ਨੂੰ ਲਿਆਈ ਤਾਂ ਫੇਰ ਨਾਨਕੀ ਨੇ ਆਖਿਆ ਨਾਨਾ ਜੀ ਬੀਸ ਰੁਪਯੇ ਰੋਕ ਵਾਰਹੁਗੇ ਕਿ ਟਕੇ ਮੰਗਾਇ ਕਰ ਵਾਰਹੁਗੇ ਤਾਂ ਰਾਮੇ ਝੰਗੜ ਨੇ ਆਖਿਆ ਬੇਟੀ ਜਿਸ ਤਰਾਂ ਤੂੰ ਆਖੇਂਗੀ ਸੋ ਤਿਉਂ ਹੀ ਕਰੀਏਂਗੇ ਤਾਂ ਫੇਰ ਨਾਨਕੀ ਨੇ ਆਖਿਆ ਨਾਨਾ ਜੀ ਟਕੇ ਮੰਗਾਵੋ ਤਾਂ ਰਾਮੇ ਨੇ ਪੁੱਤ੍ਰ ਕਿਸ਼ਨੇ ਨੂੰ ਆਖਿਆ ਹੇ ਕਿਸ਼ਨਾ ਵੀਹਾਂ ਰੁਪਯਾਂ ਦੇ ਟਕੇ ਲੈ ਆਉ ਤਾਂ ਭਿਰਾਈ ਨੇ ਆਖਿਆ ਪੁੱਤ੍ਰ ਦਸ ਰੁਪਯੇ ਮੇਰੇ ਪਾਸੋਂ ਲੈਕੇ ਮੇਰੇ ਭੀ ਟਕੇ ਲੈਆਉ ਅਤੇ ਪੰਜਾਂ ਰੁਪਯਾਂ ਦੇ ਟਕੇ ਆਪਣੇ ਪਾਸੋਂ ਕਿਸ਼ਨਾ ਲੈ ਆਯਾ ਤਾਂ ਸੱਭੋ ਪੈਂਤੀਸ ਰੁਪਯੇ ਦੇ ਟਕੇ ਆਏ ਕਿਸ਼ਨੇ ਨੇ ਟਕੇ ਵੀਹਾਂ ਦੇ ਪਿਤਾ ਰਾਮੇ ਨੂੰ ਦਿੱਤੇ ਅਤੇ ਦਸਾਂ ਦੇ ਟਕੇ ਅੰਮਾਂ ਭਿਰਾਈ ਦੇ ਹੱਥ ਦੇਕੇ ਪੰਜਾਂ ਦੇ ਆਪਣੇ ਪਾਸ ਰੱਖੇ ਸੱਭੋ ਟਕੇ ਵਾਰਾ ਫੇਰਾ ਕੀਤੇ ਵੀਹਾਂ ਦੇ ਟਕੇ ਰਾਮੇ ਨੇ ਵਾਰੇ ਅਤੇ ਦਸਾਂ ਦੇ ਟਕੇ ਨਾਨੀ ਨੇ ਵਾਰੇ ਅਤੇ ਪੰਜਾਂ ਦੇ ਟਕੇ ਮਾਮੇ ਕਿਸ਼ਨੇ ਨੇ ਵਾਰੇ ਤਾਂ ਸੱਭੋ ਪੈਂਤੀਸ ਰੁਪਯਾਂ ਦੇ ਟਕੇ ਗੁਰੂ ਨਾਨਕ ਜੀ ਦੇ ਸਿਰ ਦੇ ਉਤੋਂ ਵਾਰੇ ਸੰਮਤ ੧੫੫੦ ਮਿਤੀ ਮੱਘਰ ਸੁਦੀ ਪੰਚਮੀ ਵੀਰਵਾਰ ਸੁਲਤਾਨ ਪੁਰੋਂ ਭਲੇ ਮਹੂਰਤ ਨਾਲ ਚਲੇ ਕੌਣ ਕੌਣ ਚਲੇ ਕਾਲੂ, ਰਾਮਾ, ਕਿਸ਼ਨਾ, ਪਰਮਾਨੰਦ ਪਲਤਾ ਭੱਈਏ ਜੈਰਾਮ ਦਾ ਪਿਤਾ ਅਤੇ ਭੱਈਆ ਜੈਰਾਮ ਪਲਤਾ ਅਤੇ ਹੋਰ ਨਫ਼ਰ ਚਾਕਰ ਅਤੇ ਪਰਮਾਨੰਦ ਪਲਤੇ ਨੇ ਅਤੇ ਜੈਰਾਮ ਨੇ ਨਿਧੇ ਬ੍ਰਹਮਣ ਨੂੰ ਆਖਕੇ ਪੱਖੋਕੇ ਰੰਧਾਵੇ ਗਿਰਾਉਂ ਵਿਚ ਭੇਜਿਆ ਅਤੇ ਪੱਖੋਕੇ ਰੰਧਾਵੇ ਦਾ ਚੌਧਰੀ ਜਿੱਤਾ ਰੰਧਾਵਾ ਸੀ ਜਿਸਦਾ ਪਟਵਾਰੀ ਮੂਲਾ ਚੋਣਾ ਹੈਸੀ ਤਿਸਦੇ ਘਰ ਜਾਇਕਰ

ਨਿਧੇ ਬ੍ਰਹਮਣ ਨੇ ਖ਼ਬਰ ਕੀਤੀ ਜੋ ਮਹਿਤਾ ਮੂਲਾ ਜੀ ਸੁਖੀ ਰਹੋ ਤਾਂ ਅੱਗੋਂ ਮਹਿਤੇ ਮੂਲੇ ਆਖਿਆ ਨਮਸਕਾਰ ਪਾਂਧਾ ਜੀ ਅਤੇ ਫੇਰ ਕਹਿਆ ਪਾਂਧਾ ਜੀ ਆਪ ਦਾ ਆਵਣਾ ਕਿਉਂਕਰ ਹੋਯਾ ਹੈ ਤਾਂ ਨਿਧੇ ਕਹਿਆ ਮੂਲਾ ਜੀ ਮੈਂ ਸੁਲਤਾਨਪੁਰ ਤੋਂ ਆਯਾ ਹਾਂ ਅਤੇ ਜੈਰਾਮ ਨੇ ਮੈਨੂੰ ਕਹਿਆ ਹੈ ਜੋ ਪਾਂਧਾ ਮੂਲੇ ਚੋਣੇ ਨੂੰ ਜਾਇਕਰ ਖ਼ਬਰ ਕਰ ਆਉ ਜੋ ਮਹਿਤੇ ਕਾਲੂ ਲਾਲੂ ਰਾਮਾ ਕਿਸ਼ਨਾ ਜੈਰਾਮ ਆਏ ਹੈਨ ਸੋ ਮੈਂ ਇਸ ਵਾਸਤੇ ਆਯਾ ਹਾਂ ਤਾਂ ਮੂਲੇ ਆਖਿਆ ਪਾਂਧਾ ਜੀ ਆਵਨ ਮੇਰੇ ਸਿਰ ਮਸਤਕ ਪਰ ਆਵੇ ਤਾਂ ਐਤਵਾਰ ਦਸਮੀ ਨੂੰ ਪਹਿਰ ਦਿਨ ਚੜ੍ਹੇ ਪੱਖੋਕੇ ਗਿਰਾਂਇ ਵਿਚ ਜਾਇ ਵੜੇ ਅੱਗੋ ਮੂਲੇ ਨੇ ਸਮਿਆਨ ਕਰ ਰੱਖਿਆ ਸੀ ਤਾਂ ਜਾਇ ਪਰਮਾਨੰਦ ਪਲਤੇ ਨੇ ਆਪਣੀ ਹੱਥੀਂ ਚੌਕੜ ਖ਼ਰਚਿਆ ਅਤੇ ਵਧਾਈ ਦੇਇਕਰ ਲੈਕਰ ਜੋ ਕੁਛ ਰਾਹ ਰੌਂਸ ਸੀ ਸੋ ਸੱਭੋ ਹੀ ਕਰਕੇ ਦੋਹਾਂ ਦੀ ਤਰਫ਼ੋਂ ਬੜੀ ਪ੍ਰਸੰਨਤਾ ਹੋਈ ਬੜੀ ਖ਼ੁਸ਼ੀ ਹੋਈ ਤਾਂ ਕਾਲੂ ਨੇ ਆਖਿਆ ਭਾਈਆ ਪਰਮਾਨੰਦ ਪਲਤਾ ਜੀ ਤੁਸੀ ਸਾਹਾ ਭੀ ਭੱਈਏ ਮੂਲੇ ਪਾਸੋਂ ਮੰਗੋ ਤਾਂ ਪਰਮਾਨੰਦ ਪਲਤਾ ਮੂਲੇ ਚੋਲੇ ਨੂੰ ਇਕੰਤ ਲੈ ਬੈਠਾਂ ਅਤੇ ਸਭ ਸ਼ਰੀਕੀ ਦੀਆਂ ਬਾਰਤਾਂ ਕੀਤੀਆਂ ਗੱਲਾਂ ਕਰਦਿਆਂ ਕਰਦਿਆਂ ਵਿਚ ਏਹ ਭੀ ਗੱਲ ਕਹੀ ਜੋ ਦੇਖੋ ਮਹਿਤਾ ਮੂਲਾ ਜੀ ਨੀਂਗਰ ਭੀ ਜੁਆਨ ਹੈ ਅਤੇ ਲੜਕੀ ਭੀ ਸਿਆਣੀ ਹੀ ਹੈ ਸੋ ਤੁਸੀ ਸਾਹੇ ਦੀ ਤਜ਼ਾਰੀ ਭੀ ਅਸਾਨੂੰ ਨਾਲ ਹੀ ਕਰ ਦੇਵੋ ਤਾਂ ਅੱਗੋਂ ਮੂਲੇ ਨੇ ਜਬਾਬ ਦਿੱਤਾ ਜੋ ਭੱਈਆ ਜੀ ਤੁਸੀ ਖ਼ਾਤਰਜਮਾ ਰੱਖੋ ਇੱਕ ਵਾਰੀ ਅਸਾਨੂੰ ਮੋਹਲਤ ਦੇਵੋ ਇੱਕ ਬਰਸ ਦੀ ਫੇਰ ਅਸੀ ਤੁਸਾਨੂੰ ਹੱਛਾ ਸਾਹਾ ਸਧਾਇ ਕਰਲਿਖ ਭੇਜਾਂਗੇ ਤਾਂ ਫੇਰ ਕਾਲੂ ਲਾਲੂ ਪਰਮਾਨੰਦ ਪਲਤਾ ਅਤੇ ਜੈਰਾਮ ਸੁਲਤਾਨਪੁਰ ਜਤ ਪਤ ਨਾਲ ਆਇ ਵੜੇ ਅਤੇ ਵਧਾਈਆਂ ਮਿਲਣ ਲੱਗੀਆ ਤਾ ਬੇਬੇ ਨਾਨਕੀ ਨੇ ਸ਼ਰੀਕਣੀਆਂ ਸੱਦਕੇ ਗਾਵਣ ਬਹਾਲੀਆਂ ਤਾਂ ਚੌਥੇ ਦਿਨ ਕਾਲੂ ਅਤੇ ਲਾਲੂ ਤਲਵੰਡੀ ਨੂੰ ਆਵਨ ਲੱਗੇ ਤਾਂ ਮਰਦਾਨੇ ਡੂਮੇਟੇ ਨੇ ਆਖਿਆ ਹੇ ਨਾਨਕ ਜੀ ਕੁਛ ਆਪਣੀ ਵਧਾਈ ਅਸਾਨੂੰ ਭੀ ਦੇਵਹੁ ਜੀ ਤਾਂ ਗੁਰੂ ਨਾਨਕ ਜੀ ਕਹਿਆ ਕਹੁ ਮਰਦਾਨਾ ਕੀ ਲੈਣਾ ਹੈ ਅਸਾਂ ਤਾਂ ਤੇਰੇ ਨਾਲ ਬੜਾ ਕੰਮ ਹੈ ਤਾ ਫੇਰ ਮਰਦਾਨੇ ਕਹਿਆ ਗੁਰੂ ਜੀ ਤੂੰ ਮੈਨੂੰ ਕਾਈ ਭਲੀ ਵਸਤ ਦੇਵੇ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭਲੀ ਵਸਤੁ ਲੈਂਦਾ ਹੈਂ ਪਰ ਭਲੀ ਵਸਤ ਤੇ ਰੰਜ ਹੋਇ ਜਾਸੇਂ ਤਾਂ ਮਰਦਾਨੇ ਕਹਿਆ ਗੁਰੂ ਜੀ ਜੇ ਕਾਈ ਭਲੀ ਵਸਤ ਦੇਵੇਂਗਾ ਤਾਂ ਮੈਂ ਰੰਜ ਕਿਉਂ ਹੋਵਾਂਗਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੁਸੀ ਮਿਰਾਸੀ ਲੋਕ ਹੋ ਅਤੇ ਅਗਲੀ ਗੱਲ ਤੁਸੀ ਜਾਣਦੇ ਨਾਹੀਂ ਤਾਂ ਫੇਰ ਮਰਦਾਨੇ ਆਖਿਆ ਜੋ ਹੇ ਨਾਨਕ ਜੀ ਕਾਈ ਭਲੀ ਵਸਤ ਜਾਣਦੇ ਹੋ ਤਾਂ ਸੋਈ ਅਸਾਨੂੰ ਦੇਵਹੁ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਤੈਨੂੰ ਤਾਰ ਦਾ ਗੁਣ ਦਿੱਤਾ ਸੀ ਸੋ ਕਿੱਥੇ ਹਈ ਸੋਈ ਅਸਾਨੂੰ ਲੋੜੀਦਾ ਆਹਾ ਤਾਂ ਮਰਦਾਨੇ ਉਠਕਰ ਤਾਜ਼ੀਮ ਕੀਤੀ ਅਤੇ ਕਹਿਓਸ ਹੇ ਗੁਰੂ ਜੀ ਜਿੱਥੇ ਤੁਧ ਰੱਖਿਆ ਹੋਵੇਗਾ ਓਥੇ ਹੀ ਪਿਆ ਹੋਵੇਗਾ ਤਾਂ ਗੁਰੂ ਨਾਨਕ ਜੀ ਨੇ ਆਪਣੇ ਗਲੇ ਥੀਂ ਚੋਲੜਾ ਮਰਦਾਨੇ ਨੂੰ ਲਾਹਿ ਦਿੱਤਾ ਤਾਂ ਮਰਦਾਨੇ ਚੋਲੜਾ ਆਪਣੇ ਗਲੇ ਪਾਇ ਲਇਆ ਤਾਂ ਫੇਰ ਗੁਰੂ ਨਾਨਕ ਜੀ

ਕਹਿਆ ਮਰਦਾਨਿਆ ਤੂੰ ਇਕ ਅਸਾਡਾ ਬਚਨ ਮੰਨ ਤਾਂ ਮਰਦਾਨੇ ਆਖਿਆ ਫ਼ਰਮਾਈਏ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਜੀ ਨੇ ਆਖਿਆ ਸੁਣ ਮਰਦਾਨਾ ਤੂੰ ਵੇਦੀਆਂ ਦਾ ਮਿਰਾਸੀ ਹੈਂ ਅਤੇ ਤੂੰ ਹੋਰਸ ਪਾਸੋਂ ਮੰਗਣਾ ਨਾਹੀਂ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਏਹ ਗਲ ਮੰਨੀ ਪਰ ਜੀ ਤੁਸੀ ਸਾਡੀ ਸਾਰ ਵਿਚ ਰਹੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਰਤਾਰ ਸਭਨਾਂ ਦੀ ਸਾਰ ਵਿਚ ਹੈ ਤਾਂ ਮਰਦਾਨੇ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਸਰਬ ਪਰਵਾਰ ਘਰਾਂ ਨੂੰ ਵਿਦਿਆ ਹੋਏ ਅਤੇ ਗੁਰੂ ਨਾਨਕ ਜੀ ਦੀ ਚਾਲੀ ਓਹਾ ਹੀ ਰਹੀ ਜੋ ਕਦੀਮ ਦੀ ਆਹੀ ਭਾਵੇਂ ਕੋਈ ਸਾਧ ਸੰਤ ਫ਼ਕੀਰ ਆਵੇ ਜੋ ਸੁਆਲ ਆਇਕੇ ਕਰੇ ਖਾਲੀ ਕੋਈ ਨਾ ਜਾਵੇ ਅਤੇ ਲੋਕਾਂ ਵਿਚ ਭੀ ਏਹੋ ਗਲ ਮਸ਼ਹੂਰ ਆਣ ਹੋਈ ਜੋ ਨਾਨਕ ਜੈਰਾਮ ਦਾ ਸਾਲਾ ਦੇਖੋ ਅੱਜ ਕੱਲ ਕਿਧਰੇ ਨਿਕਲ ਜਾਂਦਾ ਹੈ ਏਹੋ ਗੱਲਾਂ ਪਈਆਂ ਹੋਵਨ ਜਿੱਥੇਕਿੱਥੇ ਅਤੇ ਬੇਬੇ ਨਾਨਕੀ ਨੂੰ ਅਤੇ ਭਈਏ ਜੈਰਾਮ ਨੂੰ ਭੀ ਆਣ ਆਣਕੇ ਏਹੋ ਆਖਣ ਕਿ ਸੁਣ ਜੈਰਾਮ ਸਾਨੂੰ ਏਹੀ ਸੁਝਦੀ ਹੈ ਜੋ ਅੱਜ ਭੀ ਅਤੇ ਕੱਲ ਭੀ ਨਾਨਕ ਨਿਕਲਿਆ ਖੜਾ ਜਾਣ ਅਸੀ ਤੇਰੇ ਮੁਢ ਕਦੀਮ ਦੇ ਮਿੱਤ੍ਰ ਹਾਂ ਤਾਂ ਤੈਨੂੰ ਆਖਦੇ ਹਾਂ ਜੋ ਇਸ ਸਾਲੇ ਦੇ ਪਿੱਛੇ ਨਵਾਬ ਦੀ ਵੱਲੋਂ ਤੇਰੀ ਪਤ ਰਹੇ ਤੈਨੂੰ ਕੁਛ ਭਰਨਾ ਨਾ ਪੈਜਾਵੇ ਤਾਂ ਜੈਰਾਮ ਘਰ ਆਇ ਕਰ ਬਾਤਾਂ ਕਰੇ ਦੇਖ ਪਰ ਮੇਸ਼ਰ ਦੀ ਬੰਦੀ ਲੋਕ ਏਹ ਆਖਦੇ ਹੈਨ ਮੈਂ ਕਿਆ ਕਰਾਂ ਨਾਨਕ ਦੀ ਚਾਲੀ ਓਹੋ ਹੀ ਚਲੀ ਜਾਂਦੀ ਹੈ ਤਾਂ ਨਾਨਕੀ ਆਖੇ ਦੇਖਣਾ ਮਹਾਰਾਜ ਜੀ ਲੋਕਾਂ ਦੇ ਕਹੇ ਮਤ ਭਰਮਣਾ ਅਤੇ ਜੈਰਾਮ ਅੰਦਰੋਂ ਅੰਦਰ ਗਿਣਤੀਆਂ ਖਾਵੇ ਪਰ ਬਾਹਰੋਂ ਸਾਹ ਨਾ ਕੱਢੇ ਤਾਂ ਇਸੇ ਤਰਾਂ ਕਿਤਨਾਕੁ ਚਿਰ ਬੀਤਿਆ ਤਾਂ ਇਕ ਦਿਨ ਗੁਰੂ ਨਾਨਕ ਜੀ ਆਪੇ ਹੀ ਜੈਰਾਮ ਨੂੰ ਆਣਕੇ ਆਖਦਾ ਭ ਈਆ ਜੈਰਾਮ ਜੀ ਸਰਕਾਰ ਕਾ ਹਿਸਾਬ ਦਿਵਾਈਐ ਲੇਖਾ ਕੀਤਿਆਂ ਬਹੁਤ ਦਿਨ ਹੋਏ ਹੈਨ ਤਾਂ ਜੈਰਾਮ ਨਵਾਬ ਦੇ ਪਾਸ ਆਯਾ ਅਤੇ ਅਰਜ਼ ਕੀਤੀਓਸ ਨਵਾਬ ਸਾਹਿਬ ਸਲਾਮਤ ਨਾਨਕ ਆਪਕਾ ਮੋਦੀ ਅਰਜ ਕਰਦਾ ਹੈ ਜੋ ਹਿਸਾਬ ਸਰਕਾਰ ਲਵੇ ਤਾਂ ਬਹੁਤ ਭਲੀ ਬਾਤ ਹੈ ਤਾਂ ਨਵਾਬ ਨੇ ਆਖਿਆ ਅਵੇ ਜੈਰਾਮ ਨਾਨਕ ਕੋ ਬੁਲਾਇ ਕਰ ਲਿਆਓ ਤਾਂ ਜੈਰਾਮ ਨੇ ਨਿਧੇ ਬ੍ਰਹਮਣ ਕੋ ਭੇਜ ਕਰ ਗੁਰੂ ਨਾਨਕ ਕੋ ਬੁਲਾਇ ਭੇਜਿਆ ਤਾਂ ਗੁਰੂ ਨਾਨਕ ਜੀ ਵਹੀਆਂ ਲੈਕਰ ਆਏ ਤਾਂ ਜੈਰਾਮ ਭੀ ਅਤੇ ਨਾਨਕ ਜੀ ਭੀ ਨਵਾਬ ਦੀ ਕਚਹਿਰੀ ਮੇਂ ਆਏ ਬਾਬਾ ਨਾਨਕ ਜੀ ਬਡੇ ਪ੍ਰਸੰਨ ਹੂਏ ਹੂਏ ਹੈਂ ਆਇ ਨਵਾਬ ਕੋ ਸਲਾਮ ਕੀਤੀ ਅਤੇ ਵਹੀਆਂ ਭੀ ਸਾਥ ਹੀ ਲੈ ਪਹੁੰਚੇ ਸੇ ਤਾਂ ਅੱਗੋਂ ਨਵਾਬ ਨੇ ਕਹਿਆ ਅਰੇ ਮੋਦੀ ਤੇਰਾ ਕਿਆ ਨਾਮ ਹੈ ਤਾਂ ਗੁਰੂ ਜੀ ਕਹਯਾ ਨਵਾਬ ਸਲਾਮਤ ਮੇਰਾ ਨਾਮ ਨਾਨਕ ਨਿਰੰਕਾਰੀ ਹੈ ਤਾਂ ਨਵਾਬ ਨੇ ਆਖਿਆ ਅਰੇ ਜੈਰਾਮ ਮੈਨੇ ਤੋ ਕੁਛ ਨਹੀਂ ਸਮਝਿਆ ਜੋ ਮੋਦੀ ਨੇ ਕਿਆ ਕਹਿਆ ਤਾਂ ਫੇਰ ਜੈਰਾਮ ਨੇ ਫ਼ਾਰਸੀ ਵਿਚ ਨਵਾਬ ਕੋ ਕਹਿਆ ਹੇ ਨਵਾਬ ਜੀ ਜਿਸਕੋ ਆਪ ਬੇਚੂਨ ਬੇਨਮੂਨ ਔਰ ਸੁਭਾ ਜਿਸਦਾ ਰੰਗ ਰੂਪ ਨਮੂਨਾ ਕੋਈ ਨਹੀਂ ਹੈ ਉਸ ਕਰਨਹਾਰ ਕੀ ਸਿਫ਼ਤ ਕਰਨੇ ਵਾਲਾ ਬੰਦਾ ਹੂੰ ਨਵਾਬ ਏਹ ਸੁਨ ਕਰਕੇ ਹੱਸਿਆ ਅਤੇ ਆਖਿਓਸ ਜੈਰਾਮ

ਮੋਦੀ ਕਾ ਵਿਆਹ ਕੀਆ ਹੈ ਕਿ ਨਹੀਂ ਜੈਰਾਮ ਬੋਲਿਆ ਨਵਾਬ ਸਾਹਿਬ ਮੋਦੀਕਾ ਬਿਆਹ ਅਬ ਹੋਨੇਵਾਲਾ ਹੈ ਆਪਕੀ ਮਿਹਰਬਾਨੀ ਹੋਵੇਗੀ ਤੋ ਅਬੀ ਵਿਆਹ ਹੋਜਾਵੇਗਾ ਤਾਂ ਨਵਾਬਨੇ ਹੱਸ ਕਰਕੇ ਹਾਸੀ ਕਰੀ ਸੀ ਜੋ ਮੋਦੀ ਤਬ ਹੀ ਕਹਿਤੇ ਹੈਂ ਮੈਂ ਉਸ ਕਰਨਹਾਰ ਕਾ ਬੰਦਾ ਹੋਂ ਜਿਸਕੇ ਬੇਦ ਪੁਰਾਨ ਕਿਤਾਬ ਕੁਰਾਨ ਨੇਤ ਨੇਤ ਕਹਿਤੇ ਹੈਂ ਜੋ ਬੇਹਿਸਾਬ ਹੈ|ਜਿਸਦਾ ਹਿਸਾਬ ਕੋਈ ਨਹੀਂ ਪਾਇਆ ਜਾਂਦਾ ਸੋ ਓਹ ਸਭ ਸਿਫ਼ਤਾਂ ਕਾ ਸਾਹਿਬ ਜੋ ਹੈ ਤਿਸਕਾ ਬੰਦਾਹੋਂ ਸੋ ਏਹ ਬਾਤ ਉਤਨਾ ਚਿਰ ਸੱਚੀਹੈ ਜਬਤਕ ਏਹ ਵਿਆਹਿਆ ਨਹੀਂ ਅਬ ਜਬ ਇਸਦੀ ਔਰਤ ਇਸਦੇ ਘਰ ਮੇਂ ਆਵੇਗੀ ਤਬ ਸਿਫ਼ਤੀ ਬੰਦਾ ਹੋਗਾ ਕਿ ਨਾ ਹੋਗਾ ਪਿੱਛੇ ਜਪੀ ਤਪੀਰਿਖੀਮੁਨੀਕਿਤ ਨੇ ਹੀ ਪੀਰ ਫ਼ਕੀਰ ਹੂਏ ਹੈਂ ਜਬ ਔਰਤੋਂ ਕੇ ਅੰਗ ਉਨੋਂ ਨੇ ਦੇਖੇਹੈਂ ਤਬਉਨਕੀ ਮਤ ਟਿਕਾਣੇ ਨਹੀਂ ਰਹੀ ਅਣਗਿਣਤ ਹੀ ਐਸੇ ਹੂਏ ਹੈਂ ਤਾਂ ਬਾਬਾ ਨਾਨਕ ਜੀ ਤਿਸ ਕਉ ਉੱਤਰ ਦੇਤੇਭਏ ਕਿ ਹੇ ਨਵਾਬ ਜੀ ਜਿਨਾਂ ਦੇ ਮਨ ਵਿਚ ਪ੍ਰਮੇਸ਼ਰ ਦਾ ਪ੍ਰੇਮ ਪੂਰਾ ਨਹੀਂ ਉਨਕੀ ਏਹਾਬਾਤਹੈ ਅਰ ਜਿਨਾਂ ਦਾ ਮਨ ਪ੍ਰਮੇਸ਼ਰ ਨਾਲੋਂ ਕਦੀ ਵਿੱਥ ਨਹੀਂ ਕਰਦਾ ਹਰ ਵਕਤ ਬੰਦਗੀ ਮਨ ਮੇਂ ਪ੍ਰਮੇਸ਼ਰ ਦੀ ਜਿਨਾਂ ਦੇ ਲਗੀ ਹੋਈ ਹੈ ਪਰਮੇਸ਼ਰ ਨੂੰ ਹਾਜ਼ਰਾ ਹਜ਼ੂਰ ਜਾਣਦੇ ਹਨ ਕਦੀ ਭਗਵੰਤ ਕੋ ਦੂਰ ਨਹੀਂ ਜਾਣਦੇ ਉਨਾਂ ਦੇ ਮਨ ਕੋ ਔਰਤ ਨੇ ਕਿਆ ਕਰਨਾ ਹੈ ਜਿਸ ਔਰਤ ਕੀ ਦੇਹ ਮੇਂ ਲੋਹੂ, ਮਿੱਝ, ਹੱਡ, ਚਮੜਾ, ਮਲ, ਮੂਤ੍ਰ ਭਰੇ ਹੈਂ ਐਸੀ ਔਰਤ ਕਾ ਬਲ ਉਨਾਂ ਉੱਪਰ ਨਹੀਂ ਪੜਤਾ ਹੈ ਓਹ ਪਰਮੇਸ਼ਰ ਦੇ ਪਿਆਰੇ ਤਿਸਕੋ ਜਪਕੇ ਪਰਮੇਸ਼ਰ ਰੂਪ ਹੋਇ ਜਾਂਦੇ ਹੈਨ ਤਬ ਨਵਾਬ ਨੇ ਨਾਨਕ ਜੀ ਦੀ ਦ੍ਰਿੜ ਪ੍ਰਤੀਤ ਪਰਮੇਸ਼ਰ ਮੇਂ ਦੇਖ ਕਰ ਔਰ ਬਾਤ ਕੋ ਕਹਿਨੇਲਗਾ ਤਾਂ ਨਵਾਬ ਨੇ ਹੱਸਕੇ ਕਹਿਆ ਸੁਨੋ ਨਾਨਕ ਮੈਂ ਬਹੁਤ ਵਾਰੀ ਸੁਣਿਆ ਹੈ ਜੋ ਤੂੰ ਹਮਾਰੇ ਟਕੇ ਬਹੁਤ ਲੁਟਾਂਵਦਾ ਹੈਂ ਤੂੰ ਮੁਝਕੋ ਜਾਣਦਾ ਨਹੀਂ ਮੈਂ ਦੌਲਤਖ਼ਾਂ ਲੋਦੀ ਹੋਂ ਤਾਂ ਗੁਰੂ ਨਾਨਕ ਜੀ ਕਹਿਆ ਨਵਾਬ ਸਲਾਮਤ ਲੇਖਾ ਲੀਜੀਏ ਜੋ ਕੁਛ ਹਮਾਰਾ ਹਿਸਾਬ ਨਿਕਲੇ ਸੋ ਆਪਕੀ ਖ਼ੁਸ਼ੀਆਵੈ ਤੋ ਦੀਜੀਏ ਨਹੀਂ ਤਉ ਨਾ ਦੀਜੀਏ ਝੂਠਾ ਸੱਚਾ ਅਬੀ ਦੇਖ ਲੀਜੀ ਏ ਤਾਂ ਨਵਾਬ ਨੇਕਹਿਆ ਅਰੇ ਜੈਰਾਮ ਏਹ ਮੋਦੀ ਕਿਸ ਰੌਂਸ ਪਰ ਬੋਲਦਾ ਹੈ ਤਾਂ ਜੈਰਾਮ ਨੇ ਕਹਿਆ ਨਵਾਬ ਸਲਾਮਤ ਮੋਦੀ ਸੱਚ ਕਹਿੰਦਾ ਹੈ ਮੋਦੀ ਖ਼ਤਾ ਵਾਲਾ ਨਹੀਂ ਤਾਂ ਨਵਾਬ ਨੇ ਕਹਿਆ ਜਾਦੋਰਾਇ ਕੋ ਬੁਲਾਵੋ ਤਾਂ ਜਾਦੋਰਾਇ ਕੋ ਆਦਮੀ ਬੁਲਾਵਨੇ ਗਿਆ ਤਾਂ ਜਾਦੋਰਾਇ ਨੇ ਆਇ ਸਲਾਮ ਕੀਤਾ ਤਾਂ ਨਵਾਬ ਨੇ ਹੁਕਮ ਦੀਆ ਅਰੇ ਜਾਦੋਰਾਇ ਨਾਨਕ ਸੇ ਤੁਮ ਹਿਸਾਬਲੇਵੋ ਤਾਂ ਜਾਦੋਰਾਇਨੇ ਕਹਿਆਭਲਾ ਨਵਾਬ ਸਲਾਮਤ ਬਹੁਤ ਦਿਨਾਂਦਾ ਹਿਸਾਬਹੈ ਦੇਖੀਏ ਕਿਸਦੀ ਤਰਫ਼ ਬਹੁਤ ਕੁਛ ਨਿਕਲਦਾ ਹੈ ਆਮਦਨ ਖ਼ਰਚ ਦੇਖ ਲੀਜੀਏ ਬਾਰਬਾਰ ਲੋਕ ਨਵਾਬ ਕੋ ਕਹਿੰਦੇ ਸੇ ਨਾਨਕ ਮੋਦੀ ਲੂਟਦਾ ਹੈ ਅਰ ਪੈਸੇ ਫ਼ਕੀਰਾਂ ਨੂੰ ਦੇਂਦਾ ਹੈ ਏਹ ਬਾਤ ਨਵਾਬ ਦੀ ਸੁਨਕਰ ਜਾਦੋਰਾਇਦੀ ਭੀ ਮਨ ਭਾਂਵਦੀ ਬਾਤ ਹੋਈ ਕਿ ਨਾਨਕ ਹਮਾਰੇ ਕੋ ਕਬੀ ਨਹੀਂ ਕੁਛ ਦੇਤਾ ਥਾ ਏਹ ਸੁਨਕੇ ਜਾਦੋਰਾਇਨੇ ਕਹਿਆ ਅਰੇ ਨਾਨਕ ਜੋ ਪੈਸੇ ਤੁਮਾਰੀ ਤਰਫ਼ ਨਿਕਸੈਂਗੇ ਤੋ ਉਠਨੇ ਤਬ ਦੇਊਂਗਾ ਜਬ ਤੇਰੇ ਸੇ ਲੈ

ਲਊਂਗਾ ਅਰ ਫੇਰ ਮੋਦੀਖ਼ਾਨੇ ਪਰ ਬੈਠਨੇ ਭੀ ਨਾ ਪਾਵੇਂਗਾ ਹਮਾਰੇ ਕੋ ਤੂਨੇ ਕਬੀ ਰਿਸ਼ਵਤ ਨਹੀਂ ਦਈ ਫੇਰ ਇੱਕ ਅਸਥਾਨ ਪਰ ਬੈਠ ਗਏ ਪਾਂਚ ਦਿਨ ਹਿਸਾਬ ਹੋਤਾ ਰਹਿਆ ਕੇਈ ਅੜਾਵਣੀਆਂ ਜਾਦੋਰਾਇ ਨੇ ਪਾਈਆਂ ਪਰ ਪਰਮੇਸ਼ਰ ਨਾਲ ਅਤੇ ਸੱਚ ਨਾਲ ਕੋਈ ਬਾਤ ਪੇਸ਼ ਨਹੀਂ ਜਾਂਦੀ ਪਰ ਜੋ ਰੁਪਜਾ ਨਵਾਬ ਦੇ ਘਰੋਂ ਮਿਲਿਆ ਸੀ ਸੋ ਸਭ ਲਿਖਵਾਇ ਦਿੱਤਾ ਪੀਛੇ ਜੋ ਰੁਪਜਾ ਨਵਾਬ ਦੇ ਘਰ ਪਹੁੰਚਾ ਸੋ ਭੀ ਲਿਖਾਇ ਦਿੱਤਾ ਤਉ ਤਿੰਨ ਸਉ ਇੱਕੀ ਰੁਪਜੇ ਨਾਨਕ ਜੀ ਦੇ ਵਾਧਾ ਨਿਕਲੇ ਤਾਂ ਜਾਦੋਰਾਇ ਸ਼ਰਮਿੰਦਾ ਹੋਇਕਰ ਬੈਠ ਗਿਆ ਅਰ ਜੈਰਾਮ ਨੇ ਨਵਾਬ ਨੂੰ ਕਚਹਿਰੀ ਵਿੱਚ ਆਇ ਸਲਾਮ ਕੀਤਾ ਤਾਂ ਨਵਾਬ ਨੇ ਕਹਿਆ ਕਿਉਂ ਜੈਰਾਮ ਹਿਸਾਬ ਹੂਆ ਹੈ ਤਾਂ ਜੈਰਾਮ ਨੇ ਆਖਿਆ ਹੇ ਨਵਾਬ ਸਲਾਮਤ ਤੁਮ ਜਾਦੋਰਾਇ ਕੋ ਬੁਲਾਵੇ ਤਾਂ ਨਵਾਬ ਨੇ ਜਾਦੋਰਾਇ ਕੋ ਬੁਲਾਯਾ ਤਾਂ ਜਾਦੋਰਾਇ ਨੇ ਨਵਾਬ ਕੋ ਸਲਾਮ ਆਇ ਕੀਤਾ ਤਾਂ ਨਵਾਬ ਨੇ ਆਖਿਆ ਜਾਦੋਰਾਇ ਹਿਸਾਬ ਲੀਆ ਹੈ ਤਾਂ ਜਾਦੋਰਾਇ ਨੇ ਕਹਿਆ ਨਵਾਬ ਸਲਾਮਤ ਹਿਸਾਬ ਲੀਆ ਹੈ ਤਉ ਨਵਾਬ ਨੇ ਪੁੱਛਿਆ ਅਰੇ ਜਾਦੋਰਾਇ ਕਿਉਂਕਰ ਹਿਸਾਬ ਹੂਆ ਹੈ ਤਾਂ ਜਾਦੋਰਾਇ ਬੋਲਿਆ ਨਵਾਬ ਸਲਾਮਤ ਤੀਨ ਸੌ ਇੱਕੀ ਰੁਪਜੇ ਨਾਨਕ ਕੇ ਜਾਫਾ ਆਪਕੀ ਤਰਫ਼ ਸਰਕਾਰ ਮੇਂ ਆਏ ਹੈਨ ਤਾਂ ਨਵਾਬ ਨੇ ਕਹਿਆ ਅਰੇ ਜਾਦੋਰਾਇ ਹਮਾਰੇ ਯਾ ਉਸਕੇ ਤਾਂ ਜਾਦੋਰਾਇ ਨੇ ਕਹਿਆ ਨਵਾਬ ਸਲਾਮਤ ਨਾਨਕ ਦੇ ਸਰਕਾਰ ਨੇ ਦੇਵਣੇ ਹੈਨ ਤਾਂ ਫੇਰ ਨਵਾਬ ਨੇ ਆਖਿਆਂ ਅਰੇ ਜਾਦੋਰਾਇ ਤੂੰ ਹਮਾਰੇ ਕੋ ਨਿਤ ਏਹੀ ਕਹਿਤਾ ਥਾ ਜੋ ਨਾਨਕ ਤੁਮਾਰੀ ਹੱਟ ਕੋ ਲਟਾਂਵਦਾ ਹੈ ਅਰ ਲੋਕ ਭੀ ਏਹੀ ਕਹਿੰਦੇ ਸੇ ਜੋ ਨਾਨਕ ਤੁਮਾਰੇ ਪੈਸੇ ਲੁਟਾਂਵਦਾ ਹੈ ਤਾਂ ਜੈਰਾਮ ਨੇ ਅਰਜ਼ ਕੀਤੀ ਹੇ ਨਵਾਬ ਸਲਾਮਤ ਲੋਕ ਦੁਸ਼ਮਨੀ ਬਹੁਤ ਕਰਦੇ ਹੈਨ ਤਾਂ ਨਵਾਬ ਨੇ ਕਹਿਆ ਅਰੇ ਭਵਾਨੀ ਦਾਸ ਖ਼ਜ਼ਾਨਚੀ ਨਾਨਕ ਕੇ ਪੈਸੇ ਜੋ ਆਂਵਦੇ ਹੈਨ ਸੋ ਅਬੀ ਅਦਾ ਕਰੋ ਅਰ ਤੀਨ ਹਜ਼ਾਰ ਰੁਪਜਾ ਔਰ ਦੇਹੋ ਤਾਂ ਭਵਾਨੀਦਾਸ ਨੇ ਤੀਨ ਸੈ ਇੱਕੀ ਰੁਪਜੇ ਪਿਛਲੇ ਦਿੱਤੇ ਅਤੇ ਤਿੰਨ ਹਜ਼ਾਰ ਰੁਪਜਾ ਗੁਰੂ ਜੀ ਨੂੰ ਹੋਰ ਦਿੱਤਾ ਤਾਂ ਗੁਰੂ ਨਾਨਕ ਜੀ ਥੈਲੀਆਂ ਲੈਕਰ ਘਰ ਨੂੰ ਆਯਾ ਤਿੰਨ ਸੌ ਇੱਕੀ ਰੁਪਜੇ ਹੱਟ ਉਤੇ ਬਾਬਾਜੀ ਲੈਗਯਾ ਅਤੇ ਤਿੰਨ ਹਜ਼ਾਰ ਰੁਪਜਾ ਬੇਬੇ ਨਾਨਕੀ ਪਾਸ ਰੱਖਯਾ ਤਾਂ ਜੈਰਾਮ ਬਹੁਤ ਹੀ ਖ਼ੁਸ਼ੀ ਹੋਯਾ ਅਤੇ ਮੁਬਾਰਕਾਂ ਮਿਲੀਅ ਜੈਰਾਮ ਖ਼ੁਸ਼ੀ ਖ਼ੁਸ਼ੀ ਘਰ ਆਇ ਵੜਿਆ ਅੱਗੋਂ ਨਾਨਕੀ ਨੇ ਪੁੱਛਿਆ ਜੋ ਜੀ ਕਿਉਂਕਰ ਹਿਸਾਬ ਹੋਯਾ ਤਾਂ ਜੈਰਾਮ ਨੇ ਕਹਿਆ ਸੁਣ ਪਰਮੇਸ਼ਰ ਦੀ ਪਜਾਰੀਏ ਮੈਂ ਤਾਂ ਅਜਬ ਹੈਰਾਨ ਹੋਇ ਰਹਿਆ ਹਾਂ ਅਤੇ ਲੋਕ ਭੀ ਕਹਿੰਦੇ ਹੈਨ ਜੋ ਨਾਨਕ ਸਗੀਹਣ ਪੈਸੇ ਲੁਟਾਂਵਦਾ ਹੈ ਅਤੇ ਜਾਂ ਹਿਸਾਬ ਹੋਂਦਾ ਹੈ ਹੱਥੋਂ ਵਾਧਾ ਹੀ ਨਿਕਲਦਾ ਹੈ ਤਾਂ ਨਾਨਕੀ ਜੀ ਨੇ ਕਹਿਆ ਜੋ ਜੀ ਅੱਜ ਕਿਆ ਵਾਧਾ ਨਿਕਲਿਆ ਹੈ ਤਾਂ ਜੈਰਾਮ ਨੇ ਕਹਿਆ ਸੁਣੀ ਬੰਦੀ ਪਰਮੇਸ਼ਰ ਦੀ ਤਿੰਨ ਸਉ ਇੱਕੀ ਰੁਪਜੇ ਅੱਜ ਖਾਂਦਿਆਂ ਪੀਂਦਿਆਂ ਲੁਟਾਂਵਦਿਆਂ ਵੱਧ ਨਿਕਲੇ ਹੈਨ ਤਾਂ ਨਾਨਕੀ ਨੇ ਕਹਿਆ ਜੋ ਜੀ ਇਸ ਪਾਸੋਂ ਰਾਇ ਬੁਲਾਰ ਬਹੁਤ ਵਰਸਾਂਦਾ ਹੈ ਇਤਨਾ ਹੋਰ ਕੌਈ ਨਹੀਂ ਵਰਸਾਯਾ ਅਤੇ ਨਾ ਵਰਸਾਵੇਗਾ ਤਾਂ ਜੈਰਾਮ ਕਹਿਆ

ਸੁਣ ਪਰਮੇਸ਼ਰ ਦੀ ਪਜਾਰੀ ਰਾਇ ਇੱਕ ਵਰਸਾਣਾ ਹੈ ਇਸ ਪਾਸੋਂ ਤਾਂ ਬਹੁਤ ਹੀ ਲੋਕ ਵਰਸਾਵੇਂਗੇ ਤਾਂ ਨਾਨਕੀ ਜੈਰਾਮ ਦੇ ਕਹਿਣੇ ਕਰਕੇ ਬਹੁਤ ਹੀ ਖ਼ੁਸ਼ੀ ਹੋਈ ॥

## ਆਗੇ ਸਾਖੀ ਗੁਰੂ ਨਾਨਕ ਜੀ ਦੇ ਵਿਆਹ ਦੀ

ਤਾਂ ਗੁਰੂ ਨਾਨਕ ਜੀ ਫੇਰ ਮੋਦੀਖ਼ਾਨਾ ਲਗੇ ਕਰਨ ਤਾਂ ਸੰਮਤ ੧੫੫੧ ਮਿਤੀ ਹਾੜ ਸੁਦੀ ਸੱਤਮੀ ਸਾਹਾ ਲਿਖਿਆ ਆਯਾ ਤਾਂ ਬੇਬੇ ਨਾਨਕੀ ਨੇ ਆਪਨੇ ਘਰ ਵਧਾਈ ਕੀਤੀ ਅਤੇ ਤਲਵੰਡੀ ਪਿਤਾ ਕਾਲੂ ਨੂੰ ਅਤੇ ਅੰਮਾਂ ਬੀਬੀ ਨੂੰ ਨਿਧੇ ਬ੍ਰਹਮਣ ਦੇ ਹੱਥ ਕੂੰ ਗੁਨਾਲ ਛਿੜਕ ਕੇ ਲਿਖ ਭੇਜਿਆ ਅਰ ਪਤਾਸੇ ਅਤੇ ਪੰਜ ਰੁਪਏ ਰੋਕ ਤਲਵੰਡੀ ਕਾਲੂ ਦੇ ਘਰ ਭੇਜ ਦਿੱਤੇ ਤਾਂ ਕਾਲੂ ਦੇ ਘਰ ਅਨੰਦ ਮੰਗਲ ਲਗੇ ਹੋਵਣ ਤਾਂ ਕਾਲੂ ਨੇ ਆਪਣੇ ਸਾਹੁਰੇ ਆਦਮੀ ਭੇਜਿਆ ਅਤੇ ਉਥੇ ਭੀ ਵਧਾਈ ਹੋਈ ਤਾਂ ਲਗੇ ਭਾਜੀਆਂ ਵੰਡਣ ਤਾਂ ਕਾਲੂ ਰਾਇ ਬੁਲਾਰ ਪਾਸ ਗਿਆ ਤਾਂ ਜਾਇ ਕਰ ਕਹਿਆ ਹੇ ਰਾਇ ਜੀ ਨਾਨਕ ਤੁਸਾਡੇ ਦਾਸ ਦਾ ਵਿਆਹ ਹੈ ਮੈਂ ਸੁਲਤਾਨਪੁਰ ਜਾਵਾਂ ਸਾਹਾ ਲਿਖਿਆ ਆਯਾ ਹੈ ਏਹ ਬਾਤ ਸੁਨ ਕਰ ਰਾਇ ਬੁਲਾਰ ਬਡਾ ਤੰਗ ਹੋਯਾ ਰਾਇ ਕੋ ਬਡਾ ਗੁੱਸਾ ਆਯਾ ਅਰ ਕਹਿਆ ਹੇ ਕਾਲੂ ਤੇਰੀ ਮਤ ਨੂੰ ਕੀ ਹੋਯਾ ਤੂੰ ਨਾਨਕ ਨੂੰ ਆਪਣਾ ਪੁੱਤ੍ਰ ਜਾਣਦਾ ਹੈਂ ਓਹ ਤਾਂ ਸਰਬ ਸੰਸਾਰ ਦਾ ਮਾਲਕ ਹੈ ਮੈਨੂੰ ਤੂੰ ਆਖਦਾ ਹੈਂ ਤੇਰਾ ਦਾਸ ਹੈ ਓਹ ਦਾਸ ਨਾਹੀਂ ਓਹ ਤਾਂ ਸਰਬ ਕਾ ਪਾਲਕ ਹੈ ਏਹ ਸੁਣ ਕਰ ਕਾਲੂ ਨੇ ਕਹਿਆ ਹੇ ਰਾਇ ਜੀ ਬਖ਼ਸ਼ੀਏ ਫੇਰ ਏਹ ਬਾਤ ਮੈਂ ਨਹੀਂ ਕਰੋਂਗਾ ਫੇਰ ਰਾਇ ਨੇ ਕਹਿਆ ਕਿ ਕਾਲੂ ਤੇਰਾ ਸੁਭਾਉ ਬਡਾ ਖੋਟਾ ਹੈ ਬੋਲ ਵਿਗਾੜ ਹੈ ਦੇਖੀਂ ਕੁਛ ਬੋਲ ਵਿਗਾੜੀ ਕਰਦੋਂ ਅਤੇ ਮੂਲਾ ਭੀ ਤੇਰਾ ਕੁੜਮ ਉਹ ਭੀ ਬਡਾ ਸਖ਼ਤ ਹੈ ਦੋਨੋਂ ਇੱਕੋ ਜੇਹੇ ਹੋ ਮਤ ਕੋਈ ਕੰਮ ਵਿਗਾੜਦੋਂ ਤਾਂ ਕਾਲੂ ਨੇ ਕਹਿਆ ਰਾਇ ਜੀ ਇੱਕੋ ਮੇਰਾ ਪੁੱਤ੍ਰ ਹੈ ਉਸਦਾ ਬਿਵਾਹ ਹੈ ਐਸੇ ਅਨੰਦ ਵਿਚ ਮੈਂ ਕਿਤੇਂ ਕੁਬੋਲ ਬੋਲਾਂਗਾ ਰਾਇ ਨੇ ਕਹਿਆ ਓਹ ਭੀ ਨਾਨਕ ਜੀ ਹਈ ਤੇ ਤੂੰ ਕਾਲੂ ਹੈਂ ਤਾਂ ਕਾਲੂ ਨੇ ਕਹਿਆ ਹੇ ਰਾਇ ਜੀ ਤੁਸੀ ਬਡੇ ਹੋ ਅਰ ਵਕਤ ਦੇ ਹਾਕਮ ਹੋ ਅਤੇ ਤੁਸੀ ਏਹ ਬਚਨ ਕਿਸਤਰਾਂ ਕਹਾ ਤੁਸੀ ਸ਼ੁਭ ਬਚਨ ਕਹੋ ਪਰਮੇਸ਼ਰ ਦੇ ਪਿਆਰੇ ਹੋ ਤਾਂ ਰਾਇ ਨੇ ਆਖਿਆ ਭਲਾ ਕਾਲੂ ਜਾਹ ਤੈਨੂੰ ਖ਼ੁਦਾਇ ਬਖ਼ਸ਼ੇਗਾ ਅਤੇ ਤੇਰੀ ਮੁਰਾਦ ਸਭ ਹਾਸਲ ਹੋਵੇਗੀ ਸੁਲਤਾਨਪੁਰ ਨੂੰ ਜਾਹ ਮੇਰਾ ਨਾਨਕ ਜੀ ਨੂੰ ਸਲਾਮ ਆਖੀਂ ਅਤੇ ਮੇਰੀ ਤਰਫ਼ੋਂ ਨਾਨਕ ਜੀ ਦੇ ਚਰਨਾਂ ਤੇ ਮੱਥਾ ਟੇਕੀਂ ਅਤੇ ਬਗ਼ਲ ਵਿਚ ਲਵੀਂ ਤਾਂ ਕਾਲੂ ਰਾਇ ਬੁਲਾਰ ਕੋਲੋਂ ਵਿਦਿਆ ਲੈਕਰ ਚੱਲਿਆ ਤਾਂ ਸਾਹੇ ਉੱਪਰ ਕੌਣ ਕੌਣ ਚੱਲੇ ਕਾਲੂ, ਲਾਲੂ, ਪਰਸਰਾਮ, ਇੰਦ੍ਰਸੈਣ, ਫਿਰੰਦਾ, ਜਗਤਮੱਲ, ਲਾਲਚੰਦ, ਜਗਤਰਾਇ, ਜੱਟਮੱਲ ਅਤੇ ਹੋਰ ਜਿਤਨੇ ਵੇਦੀ ਆਹੇ ਸੋ ਸਭ ਤਯਾਰ ਹੋਏ ਅਤੇ ਮਾਛਿਓਂ ਰਾਮਜੀ ਨਾਨਾ ਭੀ ਆਯਾ ਜਾਂ ਭਾਦ੍ਰੋਂ ਦੀ ਸ਼ੰਕ੍ਰਾਂਤ ਚੜ੍ਹੀ ਤਲਵੰਡੀਓਂ ਚਲੇ ਤਾਂ ਆਇ ਪਰਮਾਨੰਦ ਪਲਤੇ ਦੇ ਘਰ ਵੜੇ ਜਾਂ ਪੰਜ ਦਿਨ ਸਾਹੇ ਵਿੱਚ ਰਹੇ ਤਾਂ ਵਿਆਹ ਦਾ ਅਰੰਭ ਕੀਤਾ ਅਤੇ ਸੁਲਤਾਨਪੁਰੋਂ ਭਲੇ ਮਹੂਰਤ ਚਲੇ ਤਾਂ ਜਾਇ ਸਾਹੇ ਉੱਪਰ ਖੜੇ ਹੋਏ ਭਾਈ ਜੈਰਾਮ ਦੇ ਪਿਤਾ ਪਰਮਾਨੰਦ ਪਲਤੇ ਨੇ ਨਿਧੇ ਬ੍ਰਹਮਣ ਨੂੰ ਮੂਲੇ ਦੇ

ਘਰ ਭੇਜਿਆ ਸੀ ਹੇ ਨਿਧਾ ਬ੍ਰਹਮਣ ਜੀ ਤੁਸੀ ਜਾਇਕਰ ਮੂਲੇ ਚੋਣੇ ਨੂੰ ਖਬਰਕਰ ਆਓ ਜੋ ਵੇਦੀਆਂ ਦੀ ਜੰਞ ਬਾਗ਼ ਮੇਂ ਆਇ ਉਤਰੀ ਹੈ ਸੋ ਤੁਸਾਨੂੰ ਮਾਲੂਮ ਹੋਵੇ ਤਾਂ ਮੂਲੇ ਚੋਣੇ ਨੂੰ ਨਿਧੇ ਬ੍ਰਹਮਣ ਨੇ ਜਾਇ ਕੇ ਖ਼ਬਰ ਕੀਤੀ ਅਤੇ ਜਾਇਕਰ ਅਸੀਰਬਾਦ ਕਹੀ ਅਤੇ ਆਖਿਓਸ ਹੇ ਜਜਮਾਨ ਜੰਞ ਬਾਗ ਵਿੱਚਆਇਉਤਰੀ ਹੈ ਤੁਹਾਨੂੰ ਖ਼ਬਰ ਕਰਨ ਦੇ ਵਾਸਤੇ ਭਂਈਏ ਪਰਮਾ-ਨੰਦ ਨੇ ਤੁਹਾਡੇ ਪਾਸ ਭੇਜਿਆ ਹੈ ਜੋ ਜਾਇਕਰ ਖ਼ਬਰ ਮੂਲੇ ਨੂੰ ਕਰ ਆਓ ਤਾਂ ਪਾਂਧੇ ਨੂੰ ਮੂਲੇ ਆਖਿਆ ਭਲਾ ਪਾਂਧਾ ਜੀ ਬਹੁਤ ਭਲਾ ਕੀਤਾ ਜੇਤਾਂ ਮੂਲੇ ਨੇ ਉਠਕਰ ਆਪਣੀ ਬਿਰਾਦਰੀਦੇ ਭਿਰਾਉ ਭਾਈ ਇਕੱਠੇ ਜਾਇਕੇ ਕੀਤੇ ਅਜਿੱਤੇ ਰੰਧਾਵੇ ਪਾਸ ਭੀ ਜਾਇਕਰ ਕਹਿਆ ਜੋ ਪੱਖੋਕੇ ਗਾਉਂ ਦਾ ਚਉਦਰੀ ਸੀ ਲਗਾ ਆਖਣ ਚਉਧਰੀ ਜੀ ਵੇਦੀਆਂ ਦੀ ਜੰਞ ਬਾਗ਼ ਵਿੱਚ ਆਇ ਉਤਰੀ ਹੈ ਆਪ ਚਲੀਏ ਤਾਂ ਹਿਤੇ ਰੰਧਾਵੇ ਅਜਿੱਤੇ ਦੇ ਪਿਤਾ ਨੇ ਆਖਿਆ ਅਜਿੱਤਿਆ ਤੂੰ ਮੂਲੇ ਨਾਲ ਜਾਹ ਭਾਈ ਮੇਰਾ ਸ਼ਰੀਰ ਬਿਰਧ ਹੈ ਮੈਂ ਜਾਇ ਨਹੀਂ ਸਕਦਾ ਅਤੇ ਜੋ ਮੂਲਾ ਆਖੇਗਾ ਸੋ ਸੱਭੇ ਅੱਛੀ ਤਰਹ ਕਰਣੀ ਅਤੇ ਸੁਣ ਮੂਲਾ ਤੇਰੇ ਨਾਲ ਮੈਂ ਹੀ ਹੋਵਾਂ ਪਰ ਮੇਰੀ ਦੇਹ ਵੱਡੀ ਹੈ ਤਾਂ ਮੂਲੇ ਨੇ ਆਖਿਆ ਭਲਾ ਚਉਧਰੀ ਜੀ ਤੁਸਾਡਾ ਹੁਕਮ ਜੋ ਹੈ ਸੋ ਤੁਸੀ ਹੀ ਹੋ ਤਾਂਫੇਰ ਅਜਿੱਤੇ ਰੰਧਾਵੇ ਆਖਿਆ ਸੁਣ ਮੂਲਾ ਤੇਰੇ ਘਰ ਭਲੇ ਲੋਕ ਬੇਦੀ ਢੁਕੇ ਹੈਨੀ ਤੂੰ ਕੁਛ ਸ਼ਰਮ ਰੱਖੀਂ ਅਤੇ ਉਨਾਂ ਦੀ ਸ਼ਰਮ ਰੱਖਣੇ ਨੂੰ ਲੋਚੀਂ ਅਤੇ ਜੀਭ ਨੂੰ ਰੋਕ ਦੇਵੀਂ ਅਸਾਡਾ ਆਖਿਆ ਏਹੋ ਹਈ ਅਤੇ ਮੈਂ ਸੁਣਦਾ ਹਾਂ ਜੋ ਕਾਲੂ ਵੇਦੀ ਭੱਟੀਆਂ ਪਟਵਾਰੀ ਹੈ ਪਰ ਓਹ ਭੀ ਪੁੱਤ੍ਰ ਨੂੰ ਬੁਰੀ ਹੀ ਬੋਲਦਾ ਹੈ ਅਤੇ ਤੂੰ ਭੀ ਜ਼ਬਾਨ ਦਾ ਕਉੜਾ ਹੀ ਹੈਂ ਅਤੇ ਪਰਮਾਨੰਦ ਜੀ ਜੋ ਹਨ ਭਲੇ ਆਦਮੀ ਵਿੱਚ ਆਖੀਦੇ ਹਨ ਪਰ ਭਲਾ ਤੁਸੀ ਆਪਣੀ ਵੱਲੋਂ ਅਦਬ ਹੀ ਕਰਣਾ ਤਾਂ ਮੂਲੇ ਆਖਿਆ ਭਲਾ ਚੌਧਰੀ ਜੀ ਤੁਸੀ ਅਸਾਡੀ ਪੁਸ਼ਤਪਨਾਹ ਹੋ ਇੱਕ ਪਰਮੇਸ਼ਰ ਦੀ ਓਟ ਹੈ ਜਾਂ ਤੁਸਾਡੀ ਓਟ ਹੈ ਤਾਂ ਅਜਿੱਤੇ ਰੰਧਾਵੇ ਆਖਿਆ ਭਲਾ ਮੂਲਾ ਅਸਾਨੂੰ ਤੁਸਾਨੂੰ ਦੋਹਾਂ ਨੂੰ ਸੱਚੇ ਪਰਮੇਸ਼ਰ ਦੀ ਹੀ ਓਟ ਹੈ ਤਿਸੇਦਾ ਆਸਰਾ ਰੱਖੋ ਅਤੇ ਜਾਇਕਰ ਜੰਞ ਦਾ ਅੱਗਾ ਲਵੋ ਤਾਂ ਭਾਈ ਮੂਲੇ ਨੇ ਨਿਧੇ ਬ੍ਰਹਮਣ ਨੂੰ ਅੱਗੇ ਤਰਾ ਭੇਜ ਦਿੱਤਾ ਅਤੇ ਆਪ ਸਭ ਪੰਚ ਪਰਮੇਸ਼ਰ ਨਾਲ ਲੈਕੇ ਜੰਞ ਦਾ ਅੱਗਾ ਲੈਣੇ ਵਾਸਤੇ ਸਿਧਾਰੇ ਅਜਿੱਤਾ ਭੀ ਮਾਲੇ ਆਪਾ ਅਤੇ ਬਵੇਹਰੀ ਦਾ ਸਮਿਆਨਭੀ ਨਾਲੇ ਹੀ ਲੀਤੇ ਗਇਆਹੇ ਹੇ ਜੰਞ ਦਾ ਭਲਾ ਆਦਰ ਭਾਉ ਲੀਤਾ ਅਤੇ ਭਲੀ ਪ੍ਰਕਾਰ ਵਾਜੇ ਵਜਦੇ ਪਾਸੇ ਵਡਾ ਉਤਸ਼ਾਹ ਹੋਯਾ ਗਊਆਂ ਦੇ ਆਵਣ ਦੇ ਵੇਲੇ ਜੰਞ ਸ਼ਹਿਰ ਵਿੱਚ ਆਈ ਇਕ ਪਾਸੇ ਕਾਲੂ ਦੂਸਰੇ ਪਾਸੇ ਜੈਰਾਮ ਦਾ ਪਿਤਾ ਪੈਸੇ ਟਕੇ ਰੁਪਏ ਸੁਟਦੇ ਧਨ ਕੀ ਬਰਖਾ ਕਰਦੇ ਕਰਦੇ ਡੇਰੇ ਆਏ ਜਹਾਂ ਉਤਾਰਾ ਦੀਆ ਥਾ ਦੂਲੋ ਕੋ ਦੇਖਕਰ ਨਰ ਨਾਰੀ ਬੜੇ ਪ੍ਰਸੰਨ ਹੋਤੇ ਅਰ ਮੂਲੇ ਕੇ ਭਾਗੋਂ ਕੀ ਸਰਾਹਤਾ ਕਰਤੇ ਹੈਂ ਅਠਾਈ ਹਜ਼ਾਰ ਦੇਵਤਿਆਂ ਸਮੇਤ ਇੰਦ੍ਰ ਬ੍ਰਹਮਾ ਬਿਸ਼ਨ ਸ਼ਿਵ ਆਪਣੀਆਂ ਸ਼ਕਤੀਆਂ ਨਾਲ ਲੈਕਰ ਬਾਬੇ ਜੀ ਕਾ ਵਿਵਾਹ ਦੇਖਣੇ ਆਏ ਅਤੇ ਲੱਛਮੀ ਜੀ ਪਾਰਬਤੀ ਜੀ ਇੰਦ੍ਰਾਣੀ ਬ੍ਰਹਮਾਣੀ ਹਾਥ ਮੇਂ ਆਰਤੀ ਲੈਕਰ ਹੋਰ ਪੂਜਾ ਤੇ ਸਾਮਾਨ ਲੈਕੇ ਬਾਬੇ ਦੇ

ਜਬ ਮੂਲੈ ਕੇ ਘਰ ਢੁਕਾਉ ਹੋਇਆ ਉਤ ਸਮੇ ਨਾਨਕ ਨਿਰੰਕਾਰੀ
ਵਿਆਹ ਕੇ ਗੀਤ ਗਾਵਤੀਆਂ ਹੈਂ ਜੀ ਕੀ ਆਰਤੀ ਕਰੀ ਗੁਰੂ ਨਾਨਕ ਜੀ ਕਾ ਨਾਮ ਲੈ ਲੈ ਕਰ ਗੀਤ ਗਾਂਵਦੀਆਂ ਹੈਂ ਬੇਦ ਬਿਹਤ ਕਰ ਚੌਕ ਪੂਰਿਆ ਬ੍ਰਹਮਾ ਬੇਦਾਂ ਕਰਕੇ ਲਗਾ ਉਸਤਤਿ ਕਰਨ ਗਣਾਂ ਕੇ ਸਮੇਤ ਸ਼ਿਵਜੀ ਮੁਕਟ ਲੈਕਰ ਆਏ ਗਣ ਗੰਧਰਬ ਸਭ ਮਿਲਕੇ ਮੰਗਲਾਚਾਰ ਲਗੇ ਗਾਉਣ ਸਨਕਾਦਿਕ ਸੇਹਰੇ ਲੈ ਕਰ ਆਏ ਸਭ ਦੇਵੀ ਦੇਵਤੇ ਤੰਬੋਲ ਦੇਕਰ ਜੈ ਜੈਕਾਰ ਕਰਨੇ ਲਗੇ ਅਤੇ ਨਉ ਨਾਥ ਚਉਰਾਸੀ ਸਿੱਧ ਸਭ ਭੇਟਾ ਲੈ ਕਰ ਆਏ ਹਾੜ ਸੁਕਲ ਪੱਖ ਦੀ ਸੱਤਮੀ ਕੋ ਅੰਮ੍ਰਿਤ ਵੇਲੇ ਬਾਬੇ ਨਾਨਕ ਜੀ ਕਾ ਵਿਆਹ ਹੋਯਾ ਮਾਤਾ ਸੁਲੱਖਣੀ ਜੀ ਕੋ ਇਸ਼ਨਾਨ ਕਰਾਇ ਨਵੀਨ ਬਸਤ੍ਰ ਪਹਿਨਾਇ ਕਰ ਬੇਦ ਬਿਧੀ ਅਨੁਸਾਰ ਖਾਰਿਆਂ ਪਰ ਬਾਬੇ ਨਾਨਕ ਜੀ ਕੇ ਪਾਸ ਲਿਆਕਰ ਬੈਠਾਯਾ ਅਗਨ ਦੇਵਤਾ ਕੋ ਜਗਾਇ ਕਰ ਗਣੇਸ਼ ਪੂਜਣ ਕਰਕੇ ਘ੍ਰਿਤ ਕੀ ਆਹੁਤੀਆਂ ਪਾਇ ਕਰ ਲਾਵਾਂ ਲੇਤੇ ਹੈਂ ਅਰ ਬਾਜੰਤ੍ਰ ਬਾਜਤੇ ਹੈਂ ਜੈ ਜੈਕਾਰ ਹੋਇ ਰਹੇ ਹੈਂ ਪੰਜ ਘੜੀਆਂ ਰਾਤ ਰਹਿੰਦੀ ਲਾਵਾਂ ਹੋਈਆਂ ਤਾਂ ਲਾਵਾਂ ਲੱਗੀਆਂ ਮਿਲਨ ॥ ਰਾਗ ਸੂਹੀ ਮਹਲਾ ੧ ਸ੍ਰੀ ਮੁਖ ਵਾਕ

ਰਾਮ ਪਹਿਲੜੀ ਲਾਉ ਸਤਿ ਗੁਰ ਸਤਿ ਜੁਗ ਸਾਜਿਆ ਬਲਿ ਰਾਮ ਜੀਉ ॥ ਤ੍ਰੈਗੁਣ ਬਿਸਥਾਰ ਅਨਹਦ ਵਾਜਿਆ ਬਲਿਰਾਮ ਜੀਉ ॥ ਬਜਾਇਆ ਅਨਹਦ ਸਮੁੰਦ ਮਥਿਆ ਲਛ ਕਉਲਾਂ ਨਿਕਲੀ ॥ ਤੇਤੀਸ ਕਰੋੜੀ ਛਡ ਕੈ ਅ ਇ ਠਾਕੁਰ ਕਉ ਮਿਲੀ ॥ ਬਿਆਹ ਠਾਕੁਰ ਚਰਨ ਲਾਈ ਓੜ ਭਗਤ ਨਿਬਾਹੀਆ ॥ ਅਰਦਾਸ ਨਾਨਕ ਲਾਉ ਪਹਿਲੀ ਭਲਾ ਸਤਿ ਜੁਗ ਸਤਿ ਗੁਰ ਸਾਜਿਆ ॥ ੧ ॥ ਰਾਮ ਦੂਸਰੀ ਲਾਂਉ ਤ੍ਰੇਤਾ ਜੁਗ ਵਰਤਾਇਆ ਬਲਰਾਮ ਜੀਉ ॥ ਧੰਨ ਧੰਨ ਸੰਤ ਪਿਆਰੇ ਜਿਨ ਹਰਿਨਾਮ ਧਿਆਇਆ ਬਲ ਰਾਮ ਜੀਉ ॥ ਸੰਤ ਜਪਤੇ ਨਾਮ ਹਰਿ ਕਾ ਮਿਲੇ ਰਾਮ ਪਿਆਰਿਆ ॥ ਗੰਧੀਵ ਧਨਖ ਰਘੁਪਤ ਚੜ੍ਹਾਇਆ ਪਰਸਰਾਮ ਕਾ ਬਲ ਹਾਰਿਆ ॥ ਬਿਆਹ ਸੀਤਾ ਗ੍ਰਿਹ ਮਾਹਿ ਆਣੀ ਓੜ ਭਗਤਿ ਨਿਬਾਹੀਆ ॥ ਅਰਦਾਸ ਨਾਨਕ ਲਾਉਂ ਦੂਜੀ ਸੀਤਾ ਰਾਮ ਬਿਆਹੀਆ ॥ ੨ ॥ ਰਾਮ ਤੀਜੀ ਲਾਉਂ ਜੁਗ ਦੁਆਪੁਰ ਵਰਤਾਇਆ ਬਲਰਾਮ ਜੀਉ ॥ ਰੁਕਮਣੀ ਮੰਗਲ ਗਾਇਆ ਸਹਿਜ ਸੇਤੀ ਸਸਪਾਲ ਰਾਜਾ ਮਾਰਿਆ ਬਲਰਾਮ ਜੀਉ ॥ ਬਚਨ ਪੂਰੇ ਦੋਸ ਧਰਿਆ ਚਕਰ ਸੰਖ ਬਿਦਾਰਿਆ ॥ ਬਿਆਹ ਰੁਕਮਣੀ ਗ੍ਰਿਹ ਮੇਂ ਆਣੀ ਓਟ ਭਗਤ ਨਿਬਾਹੀਆ ॥ ਅਰਦਾਸ ਨਾਨਕ ਲਾਉਂ ਤੀਜੀ ਰੁਕਮਣੀ ਕ੍ਰਿਸ਼ਨ ਜੀ ਵਰ ਪਾਇਆ ॥ ੩ ॥ ਰਾਮ ਚੌਥੀ ਲਾਉਂ ਕਰਤੈ ਕਲਜੁਗ ਪ੍ਰਗਟਾਇਆ ਬਲਰਾਮ ਜੀਉ ॥ ਜਿਨਾਂ ਹਰਿ ਸਿਉ ਪ੍ਰੀਤ ਨਾਹੀਂ ਤੇ ਸੰਗ ਭਰਮੇ ਮਾਇਆ ਬਲਿਰਾਮ ਜੀਉ ॥ ਮਾਇਆ ਤਲਾਗੇ ਭਰਮ ਜਾਗੇ ਸਗਲ ਵਜਹੁ ਤਿਨ ਘਾਟਿਆ ॥ ਨਾਮ ਦਾਨ ਇਸ਼ਨਾਨ ਨਹੀਂ ਕੀਆ ਜਮ ਕਾ ਪੰਥਨ ਕਾਟਿਆ ॥ ਨਿਹ ਕਲੰਕੀ ਆਪ ਹੋਯਾ ਛਪਹਿ ਨਾਹਿ ਛਪਾਇਆ ॥ ਅਰਦਾਸ ਨਾਨਕ ਲਾਉਂ ਚੌਥੀ ਪ੍ਰਭ ਸਭਨਾਂ ਮਾਹਿ ਸਮਾਇਆ ॥ ੪ ॥

ਅੱਗੇ ਮੰਗਲ ਰਾਗ ਸੂਹੀ ਵਿੱਚ ਚਲਿਆ॥ ਸ੍ਰੀ ਮੁਖਵਾਕ ਮੰਗਲ

ਰਾਮ ਪਹਿਲੜੇ ਮੰਗਲ ਹਹਿ ਹਰਿ ਨਾਮ ਧਿਆਈਐ ॥ ਮੇਰੇ ਮਨ ਤਨ ਸ੍ਰੀ ਰੰਗ ਅਗਰ ਚੰਦਨ ਘਸ ਲਾਈਐ॥ ਅਗਰ ਚੰਦਨ ਘਸ ਲਾਇ ਕਪੂਰ ਕੁੰਗੂ ਫੋਈਐ ॥ ਰਾਮ ਨਾਮ ਉਚਰੰਤ ਰਸਨਾ ਸਦਾ ਹਰਿ ਰਸ ਗੋਈਐ॥ ਘਰ ਲਗਾਈਐ ਅਗਰ ਚੰਦਨ ਕੁੰਗੂਪ੍ਰੇਮ ਪ੍ਰਭ ਕਾ ਪਾਈਐ॥ ਕੁਰਬਾਨ ਕੀਤਾ ਗੁਰੂ ਵਿਟਹੁ ਜਿਸ ਏਹ ਕਾਜ ਰਚਾਈਐ ॥ ੧ ॥ ਰਾਮ ਦੂਜੜੇ ਮੰਗਲ ਫੁਲੀ ਮਾਂਗ ਭਰਾਈਐ ॥ ਫੁਲੀ ਤਾਂ ਮਾਂਗ ਭਰਾਈਐ ਆਪ ਕਰਤਾ ਪੁਰਖ ਬਿਆਹੁਣ ਆਇਆ॥ਸੁਰ ਨਰ ਗਣ ਗੰਧਰਬ ਸਭ ਹੀ ਕੌਤਕ ਦੇਖ ਬਿਸਮਾਇਆ ॥ ਕੁਰਬਾਨ ਕੀਤਾ ਗੁਰੂ ਵਿਟਹੁ ਜਿਸ ਏਹ ਕਾਜ ਰਚਾਇਆ॥ ਬਿਨਵੰਤ ਨਾਨਕ ਸੁਣਹੁ ਸੰਤਹੁ ਸਭ ਸਫਲਿਓ ਕਾਜ ਸੁਹਾਇਆ ॥ ਉਤਸਾਹ ਹੋਇਆ ਸੋਭ ਸੇਤੀ ਮੰਗਲ ਕਾਜ ਸੁਹਾਇਆ॥੨॥ ਰਾਮ ਤੀਜੜੇ ਮੰਗਲ ਪੀੜ ਤਾਜਣ ਲਿਆਈਐ॥ ਇੰਦ੍ਰਪੁਰ ਵਿਚ ਜਨਮ ਤਾਜਣ ਸੁਰਗੋਂ ਜੀਨ ਮੰਗਾਈਐ ॥ ਗਲ ਸਚ ਗੰਢੀ ਪਾਇ ਤਾਜਣ ਲਗਾਮ ਤੁਰਤ ਕਰਾਈਐ ॥ ਅਜਬ ਸੋਭਾ ਪਾਇ ਤਾਜਣ ਠਾਕੁਰ ਆਪ ਸਜਾਈਐ ॥ ਜਿਤ ਚੜੇ ਸ੍ਰੀ ਰੰਗ ਆਪ ਸੁਆਮੀ ਅਜਬ ਸੋਭ ਸੁਹਾਈਐ॥ ਬਿਨਵੰਤ ਨਾਨਕ ਤੀਜੜੇ ਮੰਗਲ ਪੀੜ ਤਾਜਣ ਲਿਆਈਐ ॥ ੩॥ ਰਾਮ ਚੌਥੜੇ ਮੰਗਲ ਸਤਿਗੁਰੂ ਬਿਆਹੁਣ ਆਇਆ ॥ ਏਹੁ ਅਜਬ ਦਰਸ ਅਪਾਰ ਤੇਰਿਆ ਸੰਤਾ ਕੇ ਮਨ ਭਾਇਆ ॥ ਤੇਤੀਸ ਕਰੋੜੀ ਸਰਬ ਸੰਗਤ ਨਾਲ ਗਣਪਤ ਆਇਆ ॥ ਸਦ ਬ੍ਰਹਮੇ ਸਾਰਦਾਦਿਕ ਮੋਤੀਆਂ ਚੌਕ ਪੁਰਾਇਆ॥ ਧਰਹੁ ਖਾਰੇ ਦੇਹੁ ਫੇਰੇ ਸਤਿਗੁਰੂ ਬਿਆਹੁਣ ਆਇਆ ॥ ਬਿਨਭੰਤਿ ਨਾਨਕ ਮੰਗਲ ਚਉਥੇ ਸਰਬ ਕਾਜ ਸੁਹਾਇਆ ॥ ੪ ॥

ਤਾਂ ਗੁਰੂ ਨਾਨਕ ਜੀ ਕਾ ਵਿਆਹੁ ਹੋਯਾ ਪਰ ਬਡਾ ਰਸ ਰਹਿਆ ਤਾਂ ਬਾਲੇ ਆਖਿਆ ਸੁਣੋ ਗੁਰੂ ਜੀ ਏਹ ਜੋ ਗੱਲ ਮੈਂ ਆਖਦਾ ਹਾਂ ਸੋ ਮੈਂ ਆਪਣੀ ਅੱਖੀਂ ਡਿੱਠੀ ਆਖਦਾ ਹਾਂ ਸੁਣੀਆਂ ਗੱਲਾਂ ਮੈਂ ਨਾਹੀਂ ਆਖਦਾ ਜੀ ਤਾਂ ਗੁਰੂ ਅੰਗਦ ਜੀ ਬਾਜੀਆਂ ਗੱਲਾਂ ਸੁਣਕੇ ਰੰਗ ਵਿਚ ਬੈਰਾਗ ਕਰਦਾ ਰਹੇ ਜਾਂ ਲਾਵਾਂ ਦਾ ਵੇਲਾ ਹੋਯਾ ਸੀ ਉਸ ਵੇਲੇ ਬਾਬੇ ਨਾਨਕ ਜੀ ਆਖਿਆ ਭਾਈ ਬਾਲਾ ਤੂੰ ਮੇਰੇ ਪਾਸ ਹੀ ਰਹੁ ਤਾਂ ਮੈਂ ਬਾਲੇ ਆਖਿਆ ਭਲਾ ਗੁਰੂ ਜੀ ਮੈਂ ਤੁਸਾਡੇ ਪਾਸ ਹੀ ਹਾਂ ਅਤੇ ਸੁਣੋ ਗੁਰੂ ਜੀ ਜੋ ਕੁਛ ਗੁੱਝਾ ਖ਼ਰਚ ਗੁਰੂ ਨਾਨਕ ਜੀ ਦਾ ਆਹਾ ਸੋ ਮੇਰੇ ਪਾਸ ਹੀ ਆਹਾ ਤਾਂ ਗੁਰੂ ਨਾਨਕ ਜੀ ਦੇ ਬਿਆਹਾ ਦਾ ਦੋਨੋਂ ਪਾਸੇ ਭਲਾ ਰਸ ਰਹਿਆ ਅਤੇ ਤਿੰਨ ਦਿਨ ਜੰਞ ਰਹੀ ਫੇਰ ਚੌਥੇ ਦਿਨ ਜੰਞ ਵਿਦਿਆ ਹੋਈ ਤਾਂ ਗੁਰੂ ਨਾਨਕ ਜੀ ਡੋਲੀ ਲੈਕਰ ਸੁਲਤਾਨਪੁਰ ਆਇ ਵੜੇ ਤਾਂ ਕਾਲੂ ਤੇ ਲਾਲੂ ਦੋਨਹੁ ਭਾਈ ਆਖਨ ਲਗੇ ਜੋ ਨੀਂਗਰ ਅਤੇ ਵਹੁਟੀ ਆਪਣੇ ਘਰ ਤਲਵੰਡੀ ਨੂੰ ਚੱਲਨ ਅਤੇ ਨਾਨਕੀ ਜੀ ਅਰ ਜੈਰਾਮ ਆਖਣ ਜੋ ਇੱਥੇ ਹੀ ਰਹਿਣ ਤਲਵੰਡੀ ਭੇਜੇ ਨਾਹੀਂ ਏਹ ਝਗੜਾ ਕੀਤੋਨੇ ਜਾਂ ਅਗਲਾ ਦਿਨ

 ਤਾਂ ਪਰਮਾਨੰਦ ਨੇ ਕਹਿਆ ਸੁਣ ਮੂਲਚੰਦ ਏਹ ਹੁਣ ਪਹਿਲੀ ਵਾਰੀ ਹੈ ਅਤੇ ਨੀਂਗਰ ਦੀ
ਹੋਯਾ ਤਾਂ ਪਰਮਾਨੰਦ ਨੇ ਕਹਿਆ ਸੁਣ ਮੂਲਚੰਦ ਏਹ ਹੁਣ ਪਹਿਲੀ ਵਾਰੀ ਹੈ ਅਤੇ ਨੀਂਗਰ ਦੀ ਮਾਉਂ ਦੀ ਭੀ ਸਿਕ ਮੁਰਾਦ ਹੈ ਅਤੇ ਏਹ ਹੁਣ ਆਪਣੇ ਘਰ ਨੂੰ ਜਾਵਨ ਅਰ ਫੇਰ ਆਇਕਰ ਇਥੇ ਹੀ ਰਹਿਨਗੇ ਕਿਉਂ ਜੋ ਕਿਰਤ ਮੋਦੀਖ਼ਾਨੇ ਦੀ ਭੀ ਇਥੇ ਹੀ ਹੈ ਇਨਾਂ ਦਾ ਓਥੇ ਰਹਿਣਾ ਕਿਉਂ ਕਰ ਬਣਦਾ ਹੈ ਅਤੇ ਡੋਲੀ ਘਰ ਲੈਜਾਨ ਤਾਂ ਗੁਰੂ ਨਾਨਕ ਜੀ ਅਤੇ ਮਾਤਾ ਚੋਣੀ ਦੀ ਡੋਲੀ ਤਲਵੰਡੀ ਨੂੰ ਲੈਗਏ ਅਤੇ ਗੁਰੂ ਨਾਨਕ ਜੀ ਭੀ ਤਲਵੰਡੀ ਨੂੰ ਚਲੇ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਬਾਲਾ ਅਸਾਂ ਆਂਵਦਿਆਂ ਤੀਕੁਰ ਤੁਸੀ ਕੰਮ ਚਲਾਵੋ ਤਾਂ ਅੱਗੋਂ ਬਾਲੇ ਆਖਿਆ ਗੁਰੂ ਜੀ ਮੈਂ ਤਉ ਜੱਟ ਹਾਂ ਮੈਥੋਂ ਕੰਮ ਮੋਦੀਖ਼ਾਨੇ ਦਾ ਕਿਉਂਕਰ ਚਲੇਗਾ ਤਾਂ ਗੁਰੂ ਨਾਨਕ ਜੀ ਕਹਿਆ ਹੇ ਭਾਈ ਬਾਲਾ ਏਹ ਕੰਮ ਕਰਤਾਰ ਚਲਾਵੇਗਾ ਪਰ ਤੁਸੀ ਵਿਚ ਖੜੇ ਰਹੋ ਇਕ ਮਹੀਨੇ ਨੂੰ ਅਸੀ ਜ਼ਰੂਰ ਆਵੀਏਂਗੇ ਤਾਂ ਮੈਂ ਬਾਲੇ ਆਖਿਆ ਭਲਾ ਗੁਰੂ ਜੀ ਜੋ ਤੁਹਾਡੀ ਰਾਇ ਤਿਉਂ ਹੀ ਕਰਉ ਹੇ ਗੁਰੂ ਜੀ ਜੋ ਕੁਛ ਤੁਸੀ ਆਖਹੁਗੇ ਸੋਈ ਮੈਂ ਕਰਉਂਗਾ ਤਾਂ ਗੁਰੂ ਨਾਨਕ ਜੀ ਤਲਵੰਡੀ ਨੂੰ ਗਏ ਤਾਂ ਬਾਲੇ ਆਖਿਆ ਸੁਣਹੁ ਗੁਰੂ ਜੀ ਓਥਹੁ ਦੀ ਖ਼ਬਰ ਮੈਨੂੰ ਕੋਈ ਨਾਹੀਂ ਹੈ ਜੋ ਦੇਖਾਂ ਗੁਰੂ ਨਾਨਕ ਜੀ ਤਲਵੰਡੀ ਵਿਚ ਕਿਆ ਕਿਆ ਚੋਜ ਕੀਤੇ ਹੈਨ ਤਾਂ ਗੁਰੂ ਨਾਨਕ ਜੀ ਇਕ ਮਹੀਨਾ ਤਲਵੰਡੀ ਰਹਿਆ ਮਹੀਨੇ ਪਿੱਛੋਂ ਸੁਲਤਾਨਪੁਰ ਵਿਚ ਆਇ ਵੜੇ ਤਾਂ ਫੇਰ ਗੁਰੂ ਨਾਨਕ ਜੀ ਭੈਣ ਨਾਨਕੀ ਜੀ ਨੂੰ ਅਤੇ ਜੈਰਾਮ ਨੂੰ ਆਇ ਮਿਲਿਆ ਅਤੇ ਮਾਤਾ ਚੋਣੀ ਜੀ ਭੀ ਆਇਕਰ ਨਿਨਾਣ ਦੀ ਪੈਰੀ ਪਈ ਤਾਂ ਅੱਗੋਂ ਬੇਬੇ ਨਾਨਕੀ ਆਖਿਆ ਠੰਢੜੀ ਠਰੀ ਹੋਵੇਂ ਤਾਂ ਅਗਲੇ ਦਿਨ ਗੁਰੂ ਨਾਨਕ ਜੀ ਮੋਦੀਖ਼ਾਨੇ ਆਇ ਬੈਠੇ ਅਤੇ ਮਾਤਾ ਚੋਣੀ ਜੀ ਪੇਕੇ ਗਈ ਮੂਲਾ ਆਇਕਰ ਆਪਣੇ ਘਰ ਲੈ ਗਿਆ ਤਾਂ ਗੁਰੂ ਨਾਨਕ ਜੀ ਮੋਦੀਖ਼ਾਨੇ ਜਾਇਕਰ ਲਗੇ ਕੰਮ ਚਲਾਵਣ ਬਾਬਾ ਨਾਨਕ ਜੀ ਗੱਦੀ ਪਰ ਤੱਕੜੀ ਪਕੜਕਰ ਬੈਠੇ ਜੋ ਕੋਈ ਕੁਛ ਆਇ ਮੰਗੇ ਸੋ ਬਾਬਾ ਜੀ ਦਿੰਦਾ ਜਾਵੇ ਅਤੇ ਬਾਲਾ ਲਜਾਇਕੇ ਪਕੜਾਵੇ ਤਾਂ ਬਾਬਾ ਤੋਲ ਕਰ ਦਿੰਦਾ ਜਾਵੇ ਜੋ ਚਾਲੀ ਕਦੀਮ ਦੀ ਆਹੀ ਸੋਈ ਬਾਬੇ ਦੀ ਰਹੀ ਲੋਕ ਦੇਖ ਕਰ ਏਹੋ ਆਖਨ ਭਾਈ ਮੋਦੀਖ਼ਾਨਾ ਨਵਾਬ ਦਾ ਕਰਦਾ ਹੈ ਦੌਲਤ ਨਵਾਬ ਦੀ ਲੁਟਾਂਵਦਾ ਹੈ ਅਤੇ ਨਵਾਬ ਨੂੰ ਭੀ ਜਾਇਕੇ ਆਖਣ ਤੇਰਾ ਮੋਦੀ ਬਹੁਤ ਫ਼ਕੀਰਾ ਨੂੰ ਲੁਟਾਂਵਦਾ ਹੈ ਕੋਈ ਆਖਨ ਇਸਦੇ ਪਾਸ ਪਾਰਸ ਹੈ ਪੁੰਨ ਜੋ ਵਸਤ ਹੈ ਸੋਈ ਉਸ ਪੁੰਨ ਦੀ ਏਹ ਦੇਹੀ ਧਾਰ ਬੈਠਾ ਹੈ ਐਸੀਆਂ ਬਾਤਾਂ ਸੁਣ ਕੇ ਕਾਲੂ ਕਿਆ ਆਹਾ ਮੂਲਾ ਉਸਥੀਂ ਭੀ ਵਧੀਕ ਮਿਲਿਆ ਕੋਈ ਕਾਲ ਬੇਬੇ ਨਾਨਕੀ ਜੀ ਦੇ ਘਰ ਵਿਚ ਰਹੇ ਫੇਰ ਬਾਬਾ ਜੀ ਨੇ ਆਪਣਾ ਘਰ ਬਣਾਇਕੇ ਓਥੇ ਰਹਿਣੇ ਲਗੇ ਜੋ ਸਰਬ ਰੁਤ ਨੇਂ ਸੁਖਦਾਈ ਆਹਾ ਅਤੇ ਸਭ ਸਮਾਨ ਜੋ ਘਰ ਵਿਚ ਲੋੜੀਦੀ ਆਹੀ ਬਾਬੇ ਜੀ ਨੇ ਸਭ ਮੰਗਾਇ ਰੱਖੀ ਬਸਤ੍ਰ ਭੂਖਣ ਨਿਤ ਨਵੀਨ ਬਣਾਇਕੇ ਘਰ ਮੇਂ ਦੇਵਨ ਹੋਰ ਸਰਬ ਪ੍ਰਕਾਰ ਦੇ ਸੁਖ ਤਿਆਰ ਕਰਕੇ ਦੇਂਦੇ ਰਹਿਨ ਅਤੇ ਕਬੀਲੇ ਨਾਲ ਮੋਹ ਥੋੜਾ ਕਰਨ ਇਸੀ ਵਾਸਤੇ ਸੁਲੱਖਣੀ ਜੀ ਜਦੋਂ ਬੇਬੇ ਨਾਨਕੀ ਜੀ ਪਾਸ ਜਾਵੇ ਤਾਂ ਗੁੱਸੇ ਰਹੇ ਬੇਬੇ ਜੀ ਭੀ ਛੋਟੀ ਭਰਜਾਈ ਜਾਣਕੇ ਬਹੁਤ ਦਾਰੀ

ਕੁਸ਼ਾਂਮਤ ਕਰਦੀ ਰਹੇ ਮਾਤਾ ਚੋਣੀ ਮੂਲੇ ਚੋਣੇ ਦੀ ਧੀ ਇਸੀ ਵਾਸਤੇ ਸੁਲੱਖਣੀ ਭੀ ਚੋਣੀ ਭੀ ਨਾਮ ਆਖਦੇ ਹੈਨ ਬੇਬੇ ਨਾਨਕੀ ਨਾਲ ਚੋਣੀ ਛਿੱਥੀ ਹੋਂਦੀ ਰਹੇ ਅਤੇ ਗੁਰੂ ਜੀ ਦੀ ਖ਼ੁਸ਼ੀ ਆਵੇ ਤਾਂ ਆਵਨ ਜੇ ਦਿਲ ਨਾ ਕਰੇ ਤਾਂ ਨਾ ਆਵਨ ਆਪਨੇ ਘਰ ਕਈ ਦਿਨ ਗੁਜ਼ਰ ਜਾਵਨ ਘਰ ਵੜਿਆਂ ਅਤੇ ਮਹਾਰਾਜ ਦਾ ਸਹੁਰਾ ਜਦ ਧੀ ਨੂੰ ਮਿਲਣ ਆਵੇ ਤਾਂ ਅੱਗੋਂ ਮਾਤਾ ਚੋਣੀ ਆਖੇ ਤੁਸਾਂ ਮੈਨੂੰ ਕਿੱਥੇ ਦਿੱਤਾ ਹੈ ਓਹ ਘਰ ਨਹੀਂ ਆਂਵਦਾ ਮੇਰੇ ਨਾਲ ਨਹੀਂ ਬੋਲਦਾ ਤਾਂ ਮੂਲਾ ਜੈਰਾਮ ਪਾਸ ਆਇਕਰ ਬਡਾ ਗ਼ੁਸਾ ਕਰਕੇ ਉੱਚੀ ਬੋਲੇ ਤੇ ਕਹੇ ਤੁਸਾਂ ਮੇਰੀ ਬੇਟੀ ਨੂੰ ਪਾਇ ਬੋੜਿਆ ਅਤੇ ਨਾਨਕ ਜੀ ਨੂੰ ਆਖੇ ਅਵੇ ਤੂੰ ਕਿੱਥੇ ਪੈਦੇ ਹੋਯਾ ਹੈਂ ਮੇਰੀ ਜਿੰਦ ਨੂੰ ਲਿਖਿਆ ਲੱਧਾ ਆਹੋ ਤਾਂ ਗੁਰੂ ਨਾਨਕ ਜੀ ਬੋਲੇ ਨਾਹੀਂ ਅਤੇ ਓਹ ਝਖ ਝਖ ਕੇ ਉਠ ਜਾਵਨ ਮੂਲਾ ਅਤੇ ਮੂਲੇ ਦੀ ਘਰਨੀ ਚੰਦੋ ਰਾਣੀ ਮਹੀਨੇ ਮਹੀਨੇ ਆਇਕਰ ਝਸ ਕਰ ਜਾਂਵਨ ਤਾਂ ਇਕ ਦਿਨ ਚੰਦੋ ਰਾਣੀ ਬੇਬੇ ਨਾਨਕੀ ਪਾਸ ਆਈ ਆਇਕੇ ਨਾਨਕੀ ਨਾਲ ਲੜਨ ਲਗੀ ਕਿਉਂ ਜੀ ਅਜੇਹੀਆਂ ਹਕੂਮਤਾਂ ਕਰਨ ਲਗੇ ਹੋ ਤੁਸਾਨੂੰ ਪਰਮੇਸ਼ਰ ਦਾ ਭਉ ਨਾਹੀਂ ਅਤੇ ਭਰਾਉ ਨੂੰ ਏਹ ਨਹੀਂ ਸਮਝਾਵਦੀ ਅਤੇ ਭਰਜਾਈ ਨੂੰ ਨਹੀਂ ਏਕਰ ਗਿਣਦੀ ਅਤੇ ਨਾ ਤੂੰ ਭਰਜਾਈ ਦੀ ਖ਼ਬਰ ਲੈਂਦੀ ਹੈਂ ਅਤੇ ਨਾਂ ਭਣਵੱਈਆ ਸਾਲੇ ਨੂੰ ਸਮਝਾਵਦਾ ਹੈ ਤੁਸਾਡੇ ਜੀਅ ਵਿੱਚ ਕਿਆ ਆਯਾ ਹੈ ਸੋ ਤੁਸੀ ਆਖੋ ਤਾ ਬੇਬੇ ਨਾਨਕੀ ਨੇ ਆਖਿਆ ਸੁਣ ਮਾਸੀ ਮੈਂ ਜੋ ਭਿਰਾਉ ਨੂੰ ਸਮਝਾਵਾਂ ਸੋ ਕਿਆ ਸਮਝਾਵਾਂ ਭਿਰਾਉ ਮੇਰਾ ਚੋਰੀ ਨਾਹੀਂ ਕਰਦਾ ਜੁਆਰੀਆ ਨਾਹੀਂ ਯਾਰੀ ਨਾਹੀਂ ਕਰਦਾ ਹੋਰ ਕੋਈ ਬੁਰਾ ਕੰਮ ਭੀ ਨਹੀਂ ਕਰਦਾ ਜਿਸ ਕੰਮ ਥੀਂ ਉਸਨੂੰ ਸਮਝਾਵਾਂ ਅਤੇ ਆਪਣੀ ਕਮਾਈ ਵਿੱਚੋਂ ਨੰਗੇ ਭੁੱਖੇ ਨੂੰ ਵੰਡ ਖਾਂਦਾ ਹੈ ਦਾਨ ਪੁੰਨ ਕਰਦਾ ਹੈ ਸੋ ਇਨਾਂ ਕੰਮਾਂ ਥੀਂ ਵਰਜਣਾ ਭਲਾਂ ਨਾਹੀਂ ਅਤੇ ਮਾਸੀ ਜੀ ਤੁਸੀ ਉਲਾਮੇ ਤਦ ਦੇਵਹੁ ਜੇ ਤੁਹਾਡੀ ਧੀਅ ਨੰਗੀ ਭੁੱਖੀ ਰਹਿੰਦੀ ਹੋਵੇ ਕਪੜਾ ਗਹਿਣਾ ਅਤੇ ਚੰਗਾ ਖਾਵਣਾ ਸੋ ਨਿੱਤ ਨਵਾਂ ਤੇਰੀ ਬੇਟੀ ਨੂੰ ਬਣਦਾ ਰਹਿੰਦਾ ਹੈ ਚੰਗਿਆਂ ਭਲਿਆਂ ਖਾਂਦਿਆਂ ਪੀਂਦਿਆਂ ਅਸਾਨੂੰ ਖ਼ੁਆਰ ਕਰੋ ਤਾਂ ਤੁਸੀ ਜਾਣੋ ਅਸਾਡਾ ਮੂੰਹ ਸੁਆਦ ਨਾਹੀਂ ਦੇਂਦਾ ਜੋ ਇਸ ਮੂੰਹ ਅਸੀ ਤੁਸਾਨੂੰ ਕੁਛ ਆਖੀਏ ਗਹਿਣੇ ਦੀ ਜਗਾ ਗਹਿਣਾ ਅਤੇ ਰੋਟੀ ਕਪੜੇ ਦੀ ਪਰਵਾਹ ਕੁਛ ਨਾਹੀਂ ਅਤੇ ਮੈਂ ਅਸਤ ਅਸਤ ਪਈ ਕਰਦੀ ਹਾਂ ਭਾਬੀ ਬਿਨਾਂ ਮੈਂ ਹੋਰ ਇਸਨੂੰ ਮੂੰਹੋਂ ਕਦੀ ਸੱਦਿਆ ਨਹੀਂ ਅਤੇ ਤੁਸੀ ਅਸਾਨੂੰ ਅਤੇ ਖੱਤ੍ਰੀ ਦੇ ਪੁੱਤ੍ਰ ਨੂੰ ਅਨਾਹਕ ਬੇਨਹਕ ਖ਼ੁਆਰ ਕਰੋ ਤਾਂ ਸਾਡਾ ਕਿਆ ਵਸ ਹੈ ਅੱਗੇ ਤੁਸੀ ਜਾਣੋ ਤੁਹਾਡੀ ਖ਼ੁਸ਼ੀ ਅਸੀ ਤਾਂ ਤੁਹਾਨੂੰ ਕੁਛ ਨਾਹੀਂ ਆਖਦੇ ਇਤਨੀਆਂ ਬਾਤਾਂ ਸੁਣਕਰ ਚੰਦੋ ਰਾਣੀ ਚੁਪ ਕਰਕੇ ਸ਼ਰਮਿੰਦੀ ਹੋਇਕੇ ਉਠ ਗਈ ਤਾਂ ਚੰਦੋ ਰਾਣੀ ਧੀ ਪਾਸ ਆਈ ਆਇ ਕੇ ਆਖਿਓਸ ਸੁਣ ਬੇਟੀ ਸੁਲੱਖਣੀ ਤੇਰੀ ਨਿਨਾਣ ਨੇ ਤਾਂ ਮੈਨੂੰ ਹੱਥੋਂ ਸ਼ਰਮਿੰਦਿਆ ਕਰ ਛੱਡਿਆ ਹੈ ਅਤੇ ਮੈਨੂੰ ਜਵਾਬ ਕੋਈ ਭੀ ਨਹੀਂ ਆਯਾ ਅਤੇ ਸੁਣ ਬੇਟੀ ਸੁਲੱਖਣੀ ਤੂ ਭੀ ਕੁਛ ਨਿਵ ਚਲਿਆ ਕਰ ਤਾਂ ਅੱਗੇ ਤੇ ਸੁਲੱਖਣੀ ਆਖਿਆ ਅੰਮਾਂ ਜੀ ਮੈਂ ਕੁਝ ਨੰਗੀ ਭੁੱਖੀ ਤਾਂ ਨਹੀਂ ਰਹਿੰਦੀ ਅਤੇ ਖਾਵਣ ਪੀਵਣ ਨੂੰ ਤਾਂ ਸੱਭੋ ਕੁਛ ਹੈ ਅਤੇ ਗਹਿਣੇ ਕਪੜੇ ਭੀ

ਬਹੁਤ ਹੈਨ ਤਾਂ ਚੰਦੋ ਆਖਿਆ ਬੇਟੀ ਖਾਵਣ ਪੀਵਣ ਨੂੰ ਸੱਭੋ ਕੁਛ ਹੈ ਤਾਂ ਤੂੰ ਉਸ ਖੱਤ੍ਰੀਦੇਪੁਤ੍ਰ ਨੂੰ ਕਿਉਂ ਖੁਆਰ ਕਰਦੀ ਹੈਂ ਤਾਂ ਅੱਗੋਂ ਮਾਤਾ ਚੋਣੀ ਕਹਿਆ ਅੰਮਾਂ ਜੀ ਮੈਂ ਕਿਆ ਕਰਾਂ ਮੈਨੂੰ ਮੂੰਹ ਨਾਹੀਂ ਲਾਂਵਦਾ ਅਤੇ ਸਿੱਧੇ ਮੂੰਹ ਬੋਲਦਾ ਭੀ ਨਹੀਂ ਅਰ ਮੈਂ ਕਿਸ ਅੱਗੇ ਆਖਾਂ ਇਤਨਾ ਸੁਣਕਰਚੰਦੋਰਾਣੀ ਬੇਬੇ ਨਾਨਕੀ ਪਾਸ ਫੇਰ ਆਈ ਅਤੇ ਆਇਕਰਆਖਣ ਲੱਗੀਸੁ ਨਬੇਟੀ ਤੇਰੀ ਭਰਜਾਈਕਹਿੰਦੀ ਹੈ ਸੁਣੋ ਅੰਮਾਂ ਮੈਂ ਕੁਛ ਨੰਗੀ ਭੁੱਖੀ ਨਾਹੀਂ ਰਹਿੰਦੀ ਗਹਿਣੇ ਕਪੜੇ ਬਹੁਤ ਹੈਨ ਪਰ ਮੇਰੇ ਨਾਲ ਸਿੱਧੇ ਮੂੰਹੋਂ ਬੋਲਦਾ ਨਹੀਂ ਪਹਿਲੇ ਤਾਂ ਘਰਆਵਣਾ ਹੀ ਮੁਸ਼ਕਲ ਹੈ ਜੇ ਆਯਾ ਮਹੀਨੇ ਦੋ ਮਹੀਨੇ ਪਿੱਛੋਂ ਤਾਂ ਬੋਲਦਾ ਨਹੀਂ ਬੇਬੇ ਨਾਨਕੀ ਆਖਿਆ ਸੁਣੋ ਮਾਸੀ ਜੀ ਭਾਬੀ ਦੀ ਤਰਾਂ ਭੀ ਬੁਰੀ ਕਰੜੀ ਹੈ ਮੈਂ ਕਈ ਵਾਰੀ ਸੱਦ ਘਲਦੀ ਹਾਂ ਤਾਂ ਆਵਦੀਨਹੀਂ ਜੇ ਕਦੀ ਆਂਵਦੀ ਹੈ ਤਾਂ ਕੇਹੀ ਜੇਹੀ ਆਵਦੀ ਹੈ ਜੋ ਲੋਹੀਲਾਖੀ ਹੋਇਕੇ ਆਂਵਦੀ ਹੈ ਤਾਂ ਮੈਂ ਏਹ ਜੀ ਵਿੱਚ ਆਖਦੀ ਹਾਂ ਜੋ ਏਹ ਮੈਥੀਂ ਛੋਟੀ ਭਰਜਾਈ ਹੈ ਜਿਸਤਰਾਂ ਏਹ ਰਾਜ਼ੀ ਰਹੇ ਓਸੇ ਤਰਾਂ ਹੀ ਕਿਉਂ ਜੋ ਅਸਾਂ ਗੋਦੀ ਪਾਇਆਂਦੀ ਹੈ ਅਤੇ ਭਲੇ ਖੱਤ੍ਰੀਆਂ ਦੀ ਧੀ ਹੈ ਭਲਾ ਏਹ ਆਪੇਹੀ ਸਿਆਣੀ ਹੋਇ ਜਾਵੇਗੀ ਏਹ ਸਮਝਕੇ ਮੈਂ ਅਸਤ ਅਸਤਭਾਬੀਜੀਭਾਬੀਜੀ ਪਈ ਆਖਣੀ ਹਾਂ ਮੂੰਹ ਵਲ ਦੇਖਦੀ ਰਹਿੰਦੀ ਹਾਂ ਇਸਦਾ ਸੁਭਾਉ ਡਾਢਾ ਹੈ ਏਹ ਗਲ ਸੁਣਕੇ ਚੰਦੋਰਾਣੀ ਆਖਿਆ ਹੇ ਬੇਟੀ ਨਾਨਕੀ ਘਰ ਵਿੱਚ ਕਮੀਂ ਤਾਂ ਕਿਸੇ ਗੱਲ ਦੀ ਨਾਹੀਂ ਪਰੰਤੂ ਆਪ ਸਿਆਣੀ ਹੈਂ ਤੀਮਤਾਂ ਨੂੰ ਦਿਲਾਸਾ ਬਹੁਤ ਲੋੜੀਦਾ ਹੈ ਬੇਬੇ ਨਾਨਕੀ ਕਹਿਆ ਭਲਾ ਮਾਸੀ ਜੀ ਤੂੰ ਭੀ ਸੱਚੀ ਹੈਂ ਪਰ ਪਰਮੇਸ਼ਰ ਭਲੀ ਕਰਸੀ ਪਰ ਤੂੰ ਭੀ ਧੀਅ ਦਾ ਦਿਲਾਸਾ ਹੀ ਕਰ ਅਤੇ ਸਮਝਾਉ ਭੀ ਇਸਦਾ ਸੁਭਾਉ ਐਸਾ ਸਖ਼ਤ ਨਾ ਲੋੜੀਏ ਘਰ ਆਏ ਮਰਦ ਨੂੰ ਹਸਕਰ ਬਾਤ ਨਹੀਂ ਕਰੀਦੀਤਾਂਮਰਦ ਦਾ ਚਿਤ ਖ਼ੁਸ਼ੀ ਨਹੀਂ ਹੁੰਦਾ ਅਰ ਮਾਸੀ ਜੀ ਤੂੰ ਜਾਣਦੀ ਹੋਵੇਂਗੀ ਜੋ ਏਹ ਭਿਰਾਉ ਦੀ ਰਖਣੀ ਕਰਦੀ ਹੋਵੇਗੀ ਪਰ ਮੈਂ ਤਾਂ ਨਾਨਕ ਜੀ ਨੂੰ ਪਰਮੇਸ਼ਰ ਹੀ ਕਰ ਜਾਣਦੀਹਾਂਤੂੰ ਸਤਪ੍ਰਤੀਤ ਕਰ ਇਸ ਗੱਲ ਵਿੱਚ ਫੇਰ ਕੋਈ ਨਹੀਂ ਪਰ ਭਲਾ ਮਾਸੀ ਜੀ ਹੁਣ ਤਾਂ ਤੁਸੀ ਜਾਹੋ ਅਤੇ ਪਰਮੇਸ਼ਰ ਭਾਵੇਗਾ ਤਾਂ ਮੈਂ ਭਾਬੀ ਨੂੰ ਦਿਲਾਸਾ ਦਿਵਾਵਾਂਗੀ ਚੰਦੋ ਰਾਣੀ ਆਪਣੇ ਘਰ ਨੂੰ ਗਈ ਤਾਂ ਇਕ ਦਿਨ ਗੁਰੂ ਨਾਨਕ ਜੀ ਜੈਰਾਮ ਨੂੰ ਮਿਲਣ ਆਯਾ ਸੀ ਅਤੇ ਬੇਬੇ ਨਾਨਕੀ ਨੂੰ ਆਇ ਮਿਲੇ ਤਾਂ ਬੇਬੇ ਨਾਨਕੀਜੀ ਅੱਗੋਂ ਉਠ ਖੜੋਤੀਬਡਾ ਆਦਰਕੀਤਾ ਅਤੇ ਬੇਬੇ ਜੀਨੇ ਆਖਿਆਹੇਭਾਈ ਜੀ ਅੱਜ ਮੇਰੇ ਉਪਰ ਪਰਮੇਸ਼ਰ ਬਹੁਤ ਹੀ ਮਿਹਰਵਾਂਨ ਹੋਯਾਹੈਜੋਤੁਸਾਂ ਮੈਨੂੰ ਦਰਸ਼ਨ ਦਿੱਤਾ ਹੈ ਤਾਂ ਗੁਰੂ ਜੀ ਆਖਿਆ ਬੇਬੇ ਜੀ ਮੈਂ ਤਾਂ ਤੁਹਾਡਾ ਗੁਲਾਮ ਹਾਂ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਏਹ ਗਲ ਤੂੰ ਮੇਰੇ ਤਾਈਂ ਮਤ ਆਖਿਆ ਕਰ ਜੀ ਤਾਂ ਗੁਰੂਨਾਨਕ ਜੀ ਕਹਿਆ ਬੇਬੇ ਜੀ ਤੂੰ ਵੱਡੀ ਹੈਂ ਤਾਂ ਬੇਬੇ ਨਾਨਕੀ ਨੇ ਕਹਿਆ ਭਾਈ ਜੀ ਦਿਨਾਂ ਵਿਚ ਤਾਂ ਵੱਡੀ ਹਾਂ ਪਰ ਜੀ ਕਰਮਾਂ ਵਿਚ ਤਾਂ ਵੱਡੀ ਨਾਹੀਂ ਅਰ ਭਾਈ ਜੀ ਵੱਡਾ ਸੋਈ ਹੈ ਜੋ ਕਰਮਾਂ ਵਿਚ ਵੱਡਾ ਹੋਵੇ ਤਾਂ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਏਹ ਬਾਤ ਪਰਮੇਸ਼ਰ ਨੇ ਤੁਧੇਨੂੰ ਬੁਝਾਈ ਹੈ ਅਰ ਪਰਮੇਸ਼ਰ ਤੇਰੇ

ਉਪਰ ਮਿਹਰਵਾਨ ਹੈ ਤਾਂ ਬੇਬੇ ਨਾਨਕੀ ਆਖਿਆ ਸੁਣੋ ਭਾਈ ਜੀ ਪਰਮੇਸ਼ਰ ਮੇਰੇ ਉਤੇ ਮਿਹਰਵਾਨ ਤਾਂ ਜਾਣਾਂਗੀ ਜੋ ਤੂੰ ਮੇਰਾ ਆਖਿਆ ਮੰਨੇ ਤਾਂ ਗੁਰੂ ਨਾਨਕ ਜੀ ਖ਼ੁਸ਼ੀ ਹੋਇ ਕੇ ਕਹਿਆ ਆਖੋ ਬੇਬੇ ਜੀ ਜੋ ਕੁਛ ਤੂੰ ਆਖੇਂਗੀ ਸੋ ਮੈਂ ਮੰਨਾਂਗਾ ਤੂੰ ਮੇਰੀ ਵੱਡੀ ਭੈਣ ਹੈਂ ਅਤੇ ਤੇਰਾ ਮੇਰਾ ਪਿਛਲੇ ਜਨਮ ਵਿਚ ਭੀ ਭੈਣ ਭਿਰਾਉ ਦਾ ਸਨਬੰਧ ਹੋਂਦਾ ਹੀ ਆਯਾ ਹੈ ਅਰ ਤੂੰ ਹਮਾਰੀ ਬਹੁਤ ਸੇਵਾ ਕੀਤੀ ਆਹੀ ਸੋ ਤੇਰਾ ਭਾਰ ਅਸਾਡੇ ਸਿਰ ਉੱਤੇ ਹੈ ਅਰ ਜੋ ਤੂੰ ਆਖੇਂਗੀ ਸੋਈ ਮੰਨਾਂਗਾ ਤਾਂ ਬੇਬੇ ਨਾਨਕੀ ਨੇ ਆਖਿਆ ਭਾਈ ਜੀ ਅਸੀ ਬਹੁਤ ਸ਼ਰਮਿੰਦੇ ਹੋਂਦੇ ਆਹੇ ਜੋ ਤੂੰ ਭਾਬੀ ਨੂੰ ਦਿਲਾਸਾ ਨਾਹੀਂ ਦੇਂਦਾ ਅਤੇ ਤੀਮਤਾਂ ਦਾ ਦਿਲਾਸਾ ਨਾਹੀਂ ਹੋਂਦਾ ਤਾਂ ਬਹੁਤ ਸ਼ਰਮਿੰਦਿਆਂ ਹੋਵੀਦਾ ਹੈ ਅਰ ਤੂੰ ਤਾਂ ਸਾਧੂ ਹੈਂ ਸੋ ਤੂੰ ਆਪਣੇ ਜੀਅ ਵਿਚਾਰ ਕਰ ਦੇਖ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਕਿਸੇ ਗੱਲੋਂ ਵਿਰਵੀ ਰਹਿੰਦੀ ਹੈ ਤਾਂ ਬੇਬੇ ਨਾਨਕੀ ਨੇ ਆਖਿਆ ਜੋ ਭਾਈ ਜੀ ਵਿਰਵੀ ਕਿਉਂ ਰਹੇ ਜੋ ਸਭ ਕੁਛ ਪਰਮੇਸ਼ਰ ਦਾ ਦਿੱਤਾ ਹੋਯਾ ਹਾਜ਼ਰ ਹੈ ਪਰ ਇੱਕ ਮੂੰਹ ਦਾ ਦਿਲਾਸਾ ਸਭਨਾਂ ਗੱਲਾਂ ਥੋਂ ਤੀਮਤਾਂ ਦੀ ਜਾਤ ਨੂੰ ਵਡਾ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਬੇਬੇ ਜੀ ਤੂੰ ਇਸ ਗੱਲ ਦਾ ਮਨ ਤੇ ਸੰਤੋਖ ਕਰ ਅਤੇ ਜੋ ਕੁਛ ਤੂੰ ਆਖੇਂਗੀ ਸੋਈ ਮੈਂ ਕਰਾਂਗਾ ਹੁਣ ਤੂੰ ਏਹ ਗੱਲ ਛੱਡ ਦੇਹ ਅਤੇ ਕਾਂਈ ਹੋਰ ਗੱਲ ਕਰ ਤਾਂ ਬੇਬੇ ਨਾਨਕੀ ਨੇ ਆਖਿਆ ਸੁਣੋ ਭਾਈ ਜੀ ਮੇਰੇ ਮਨ ਤਾਂ ਏਹ ਗੱਲ ਹੈ ਜੋ ਤੇਰੀ ਔਲਾਦ ਦੇਖਾਂ ਅਤੇ ਆਪਣੇ ਕੁੱਛੜ ਖਿਡਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ ਜੋ ਕੁਛ ਤੂੰ ਮੰਗਦੀ ਹੈਂ ਸੋ ਭੀ ਹੋਇ ਰਹਿਸੀ ਤਾਂ ਏਹ ਬਾਤ ਆਖਕਰ ਗੁਰੂ ਨਾਨਕ ਜੀ ਚਲਦੇ ਰਹੇ ਅਤੇ ਫੇਰ ਗੁਰੂ ਨਾਨਕ ਜੀ ਆਪ ਭੀ ਲੱਗੇ ਘਰ ਵਿੱਚ ਵਾਸ ਕਰਨ ॥

## ਸਾਖੀ ਹੋਰ ਚਲੀ

ਨਾਨਕ ਵੇਦੀ ਸੁਲਤਾਨਪੁਰ ਦਉਲਤਖ਼ਨਾ ਦਾ ਮੋਦੀ ਆਹਾ ਸੁਲਤਾਨਪੁਰ ਵਿਚ ਮੋਦੀਖ਼ਾਨਾ ਕਮਾਂਵਦਾ ਆਹਾ ਜਾਂ ਵਰ੍ਹਿਆਂ ਬਾਈਆਂ ਦਾ ਨਾਨਕ ਹੋਯਾ ਸੀ ਤਾਂ ਨਾਨਕ ਦੇ ਘਰ ਇੱਕ ਪੁੱਤ੍ਰ ਹੋਯਾ ਅਤੇ ਨਾਉਂ ਸਿਰੀਚੰਦ ਰੱਖਿਆਂ ਜਾਂ ਸਿਰੀਚੰਦ ਵਰ੍ਹਿਆਂ ਸਾਢਿਆਂ ਰਹੁੰ ਦਾ ਹੋਯਾ ਤੀ ਲਖਮੀਦਾਸ ਪੇਟ ਸੀ ਬਾਬਾ ਨਾਨਕ ਨਿਤਾਪ੍ਰਤ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਣ ਜਾਵੇ ਇਕ ਦਿਨ ਟੁਬਕੀ ਮਾਰੀ ਵਿੱਚੇ ਗੁੰਮ ਹੋਇ ਗਿਆ ਤਾਂ ਮੋਦੀਖ਼ਾਂਨੇ ਸਰਕਾਰ ਵਿਚ ਭੰਡ ਪੈਗਇਆ ਜੋ ਨਾਨਕ ਵੇਦੀ ਗੁੰਮ ਹੋਯਾ ਕੋਈ ਆਖੇ ਸਰਕਾਰ ਦੇ ਪੈਸੇ ਖੋਇ ਗਿਆ ਫ਼ਕੀਰਾਂ ਨੂੰ ਖਵਾਂਇਦਾਂ ਜੀ ਏਹਾ ਭੰਡ ਹੋਇ ਰਹੀ ਤਾਂ ਤੀਜੇ ਦਿਨ ਨਾਨਕ ਬਾਹਰ ਨਿਕਲਿਆ ਸ਼ੋਰ ਪਿਆ ਜੋ ਨਾਨਕ ਵੇਦੀ ਨੂੰ ਭੂਤਨਾ ਲਗਾ ਖਪਤੀ ਹੋਯਾ ਤਾਂ ਦਉਲਤਖ਼ਾਨ ਲੋਦੀ ਜੈਰਾਮ ਨੂੰ ਪਕੜ ਮੰਗਾਯਾ ਪੈਸਿਆਂ ਕਾ ਜਵਾਬ ਤੂੰ ਕਰੀਂ ਜੈਰਾਮ ਨਾਨਕ ਪਾਸ ਆਯਾ ਆਖਿਓਸ ਦਉਲਤਖ਼ਾਨ ਟਕਿਆਂ ਕਾ ਹਿਸਾਬ ਮੰਗਦਾ ਹੈ ਚਲਕਰ ਹਿਸਾਬ ਕਰ ਨਾਨਕ ਉਠਕਰ ਨਾਲ ਹੋਯਾ ਜਾਇ ਹਿਸਾਬ ਦਿੱਤਾਸੁ ਸੱਤ ਸੈ ਸੱਠ ਰੁਪਯੇ ਨਾਨਕ ਦੇ ਵਾਧਾ ਨਿਕਲੇ ਖ਼ਬਰ ਦਉਲਤਖ਼ਾਨ ਨੂੰ ਹੋਈ ਤਾਂ ਦਉਲਤਖ਼ਾਨ

ਕਹਿਆ ਤੂੰ ਮੋਦੀਖ਼ਾਨੇ ਬੈਠ ਆਪਣਾ ਹਿਸਾਬ ਕੁਝ ਆਵੇ ਸੋ ਲੈ ਅੱਗੇ ਮੋਦੀਖ਼ਾਨੇ ਦਾ ਕੰਮ ਚਲਾਇ ਤਾਂ ਨਾਨਕ ਜੀ ਕਹਿਆ ਖ਼ਾਨ ਜੀ ਏਹ ਪੈਸੇ ਮੇਰੇ ਨਾਹੀਂ ਏਹ ਪੈਸੇ ਖ਼ੁਦਾ ਇਕੇ ਹੈਂ ਏਹ ਪੈਸੇ ਫੇਰ ਫ਼ਕੀਰਾਂ ਕੋ ਖੁਲਾਵੇ ਨਾਨਕ ਫ਼ਕੀਰ ਹੋਯਾ ਘਰ ਨ ਵੜਿਆ ਮੂਲਾ ਨਾਨਕ ਦਾ ਸਹੁਰਾ ਜਲਕੇ ਅੰਗਾਰ ਹੋਇ ਗਿਆ ਮੂਲਾ ਸ਼ਾਮੇ ਪੰਡਿਤ ਦਾ ਸੇਵਕ ਆਹਾ ਤਾਂ ਸ਼ਾਮੇ ਪੰਡਿਤ ਪਾਸ ਜਾਇ ਰੁੰਨਾ ਦੇਖ ਜੀ ਨਾਨਕ ਨ ਕਿਛ ਕਿਰਤ ਕਰਦਾ ਹੈ ਨ ਕਿਤੇ ਵੱਲ ਨਿਕਲਦਾ ਹੈ ਮੈਂ ਬਹੁਤ ਦੁਖੀ ਹੋਯਾ ਹਾਂ ਸ਼ਾਮੇ ਪੰਡਿਤ ਕਹਿਆ ਚਲ ਦਿਖਾ ਮੂਲਾ ਨਾਨਕ ਕਿੱਥੇ ਹੈ ਮੂਲੇ ਕਹਿਆ ਓਹ ਗੋਰਾਂ ਵਿੱਚ ਬੈਠਾ ਰਹਿੰਦਾ ਹੈ ਤਾਂ ਮੂਲਾ ਸ਼ਾਮਾਂ ਦੋਵੇਂ ਨਾਨਕ ਪਾਸ ਆਏ ਨਾਨਕ ਗੋਰਾਂ ਵਿਚ ਬੈਠਾ ਆਹਾ ਤਾਂ ਸ਼ਾਮੇ ਪੰਡਿਤ ਕਹਿਆ ਨਾਨਕ ਇਹ ਕਿਆ ਸਾਂਗ ਬਣਾਯਾ ਹਈ ਕਿਆ ਕੱਚੀਆਂ ਗੱਲਾਂ ਕਰਦਾ ਹੈਂ ਚੱਲ ਕਿਛ ਕਿਰਤ ਕਰ ॥ ਰਾਗੁ ਬਸੰਤ ਦੀ ਰੁੱਤ ਆਹੀ ਨਾਨਕ ਨੂੰ ਸ਼ਬਦ ਪ੍ਰਾਪਤਿ ਹੋਯਾ॥

ਰਾਜਾ ਬਾਲਕ ਨਗਰੀ ਕਾਚੀ ਦੁਸਟਾ ਨਾਲ ਪਿਆਰੋ॥ ਦੁਇ ਮਾਈ ਦੁਇ ਬਾਪਾ ਕਹੀ ਅਹਿ ਪੰਡਿਤ ਕਰਹੁ ਬੀਚਾਰੋ॥ ੧ ॥ਸੁਆਮੀ ਪੰਡਿਤਾ ਤੁਮ ਦੇਹ ਮਤੀ ਕਿਨ ਬਿਧਿ ਪਾਵੌ ਪ੍ਰਾਨਪਤੀ ॥ ੧ ॥ ਰਹਾਉ ॥ ਤਿਸਕਾ ਪਰਮਾਰਥ

ਕਾਯਾ ਕਚੀ ਨਗਰੀ ਹੈ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜੇ ਦੁਸ਼ਟ ਹੈਨ ਦੁਇ ਮਾਈ ਅੱਖੀਂ ਹੈਨ ਦੁਇ ਬਾਪ ਸ੍ਰਵਨ ਹੈਨ ਤਾਂ ਫਿਰ ਮੂਲਾ ਸਹੁਰਾ ਬੋਲਿਆ ਜੋ ਏਹ ਡਿੱਡ ਵਧਾਵਣ ਦੀ ਅੱਗ ਲੱਗੀ ਆਹੀਆ ਹੁਣੇ ਬੇਜ਼ਾਰ ਹੋਇ ਨੱਠੋਂ ਤਾਂ ਫਿਰ ਗੁਰੂ ਨਾਨਕ ਸ਼ਬਦ ਬੋਲਿਆ ॥

ਭੀਤਰਿ ਅਗਨਿ ਬਨਾਸਪਤ ਮਉਲੀ ਸਾਗਰ ਪੰਡੈ ਪਾਇਆ ॥ ਚੰਦ ਸੂਰਜ ਦੁਇ ਘਟ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥ ੨ ॥

ਤਿਸਕਾ ਪਰਮਾਰਥ ॥ ਅੰਤਰ ਅਗਨਿ ਜੋ ਹੈ ਸੋ ਤ੍ਰਿਸ਼ਨਾ ਹੈ ਬਨਾਸਪਤਿ ਜੋ ਹੈ ਸੋ ਪੁਤ ਧੀਆਂ ਹੈਨ ਅਰ ਜੋਰੂ ਤੇ ਧਨ ਰੁਜ਼ਗਾਰ ਕੁੜਮ ਕੁਟੰਬ ਸੋ ਗੁਰੂ ਸ਼ਾਮਾਂ ਪੰਡਿਤ ਤੁਸੀ ਹੋ ਚੰਦ ਸੂਰਜ ਦਾ ਚਾਂਦਨਾ ਹੈ ਨਾਭ ਕਮਲ ਵਿਚ ਓਹ ਚਾਂਦਨਾ ਹੈ ਤਾਂ ਜਾਗੇ ਜਾ ਗੁਰ ਪੂਰਾ ਮਿਲੇ ਤਾਂ ਅੰਧਿਆਰਾ ਭਾਗੇ ਗਿਆਨ ਪ੍ਰਾਪਤਿ ਹੋਵੇ ਤਾਂ ਸ਼ਾਮਾਂ ਪੰਡਿਤ ਬੋਲਿਆ ਜੋ ਨਾਨਕ ਘਰ ਹੀ ਵਿਚ ਸਿਮਰ ਅਤੇ ਕਿਰਤ ਕਰ ਰਾਮ ਸਭਨਾਂ ਦੀ ਸਾਰ ਵਿਚ ਹੈ ਤਾਂ ਨਾਨਕ ਸ਼ਬਦ ਬੋਲਿਆ ॥

ਰਾਮ ਰਵੰਤਾ ਜਾਣੀਐ ਇਕ ਮਾਈ ਭੋਗ ਕਰੇਇ ॥ ਤਾਂਕੇ ਲਖਣ ਜਾਣੀਅਹਿ ਖਿਮਾ ਧੰਨ ਸੰਗ੍ਰੇਇ ॥ ੩ ਤਿਸਕਾ ਪਰਮਾਰਥ ॥ ਰਾਮ ਸਭਨਾਂ ਦੀ ਸਾਰ ਵਿਚ ਹੈ ਪਰ ਕਿਰਪਾ ਤਿਸੇ ਉਪਰ ਹੈ ਜਿਸਨੋਂ ਖਿਮਾ ਤੇ ਧੀਰਜ ਬਖ਼ਸ਼ਿਆ ਹੈਸੁ ਤਾਂ ਫਿਰ ਮੂਲਾ ਬੋਲਿਆ ਜੀ ਏਹ ਤਾਂ ਸਿਰੜੀ ਹੋਯਾ ਹੈ ਕਿਸੇ ਦਾ ਆਖਿਆ ਨਾਹੀਂ ਮੰਨਦਾ ਤਾਂ ਨਾਨਕ ਬੋਲਿਆ

ਕਹਿਆ ਨ ਸੁਣੈ ਕਹਿਆ ਨਾ ਮੰਨੇ ਤਿਸਹੀ ਸੇਤੀ ਵਾਸਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ ਖਿਨ ਤੋਲਾ ਖਿਨ ਮਾਸਾ ॥ ੪ ॥ ਤਿਸਦਾ ਪਰਮਾਰਥ ॥ ਏਹ ਰਸਨਾ ਜੋ ਹੈ ਸੋ ਕਿਸੇ ਦੇ ਕਹੇ ਨਹੀਂ ਜਾਣੀਦੀ ਅੱਠੇ ਪਹਰਿ ਇਸੇ ਨਾਲ ਵਾਸਾ ਹੈ ਖਿਨ ਤੋਲਾ ਖਿਨ

ਮਾਸ਼ਾ ਹੈ ਸ਼ਾਮਾਂ ਪੰਡਿਤ ਜੇ ਕਰਤਾਰ ਮਿਹਰਵਾਨ ਹੋਵੇ ਤਾਂ ਏਹ ਰਸਨਾ ਵਿਖਿਆਂ ਵੱਲੋਂ ਹਟੇ।

## ਸਾਖੀ ਹੋਰ ਚਲੀ

ਤਾਂ ਮੂਲਾ ਚੋਣਾ ਨਵਾਬ ਪਾਸ ਜਾਇ ਫ਼ਰਿਆਦੀ ਹੂਆ ਨਵਾਬ ਦਉਲਤਖ਼ਾਂਨ ਨੇ ਕਹਿਆ ਅਰੇ ਯਾਰਖ਼ਾਨ ਏਹ ਕਉਨ ਹੋਤਾ ਹੈ ਫ਼ਰਿਆਦੀ ਕਿਸ ਉਪਰ ਹੈ ਮੂਲੇ ਕਹਿਆ ਜੀ ਮੈ ਨਾਨਕ ਮੋਦੀ ਕਾ ਸਹੁਰਾ ਹੋਂ ਅਰ ਨਾਨਕ ਪਰ ਫ਼ਰਿਆਦੀ ਹੋਂ ਨਵਾਬ ਕਹਿਆ ਐਯਾਰਖ਼ਨ ਇਸਕੋ ਅੱਗੇ ਲੈ ਆਉ ਯਾਰਖ਼ਾਂਨ ਮੂਲੇਨੂੰ ਨਜ਼ੀਕ ਲੇ ਗਯਾ ਤਾਂ ਨਵਾਬ ਕਹਿਆ ਰੇ ਤੂੰ ਕਿਉ ਨਾਨਕ ਜੀ ਪਰ ਫ਼ਰਿਆਦੀ ਹੈਂ ਮੂਲੇ ਅਰਜ਼ ਕੀਤੀ ਨਵਾਬ ਸਲਾਮਤ ਸੱਤ ਸੈ ਸੱਠ ਰੁਪਯੇ ਜੋ ਨਾਨਕ ਦੇ ਵਧੇ ਹੈਂ ਸੋ ਨਾਨਕ ਕੇ ਕਬੀਲੇ ਕੋ ਮਿਲੇਂ ਤਾਂਨਵਾਬਕਹਿਆਅਰੇ ਮੂਲਾਨਾਨਕ ਤਾਂ ਕਹਿਆ ਹੈ ਜੋ ਫ਼ਕੀਰਾਂ ਕੋ ਦੇਹ ਤਾਂ ਫਿਰ ਮੂਲੇ ਕਹਿਆ ਨਵਾਬ ਸਲਾਮਤ ਨਾਨਕ ਤਾਂ ਸਿਰੜੀ ਹੂਆ ਹੈ ਤਾਂ ਨਵਾਬ ਕਹਿਆ ਸੁਨ ਯਾਰਖ਼ਾਂ ਹੱਕ ਤੋ ਤਿਨੋਂ ਕਾ ਹੈ ਪਰ ਜੇ ਨਾਨਕ ਆਖੇ ਤਾਂ ਨਾਨਕ ਕਉ ਮੂਲਾ ਲਗਾ ਆਖਣ ਜੋ ਖਤ ਨਾਹੀਂ ਖਾਯਾ ਹੈ ਤਾਂ ਫ਼ਕੀਰਾਂ ਕਉ ਦੇਹ ਤਾਂ ਮੂਲੇ ਇਕ ਮੁੱਲਾਂਨੂੰਸੱਦ ਆਂਦਾ ਨਾਨਕਨੂੰ ਮੁੱਲਾਂ ਲਗਾ ਝਾੜਾ ਕਰਨੇ ਤਾਂ ਨਾਨਕ ਮਗਨ ਹੋਇ ਰਹਿਆ ਜਾਂ ਨਾਨਕ ਦੇ ਨੱਕ ਵਿਚ ਪਲੀਤੇ ਸਾੜ ਕੇ ਲਗੇ ਦੇਵਣ ਤਾਂ ਨਾਨਕ ਬੋਲਿਆ॥

ਖੇਤੀ ਜਿਨਕੀ ਉਜੜੇ ਖਲਵਾੜੇ ਕਿਆ ਥਾਉ॥ ਨਾਨਕ ਧ੍ਰਿਗ ਤਿਨਾ ਦਾਜੀਵਿਆ ਜੋ ਲਿਖ ਲਿਖ ਵੇਚਨ ਨਾਉ॥

ਫਿਰ ਮੂਲਾ ਕਹਿਣ ਲੱਗਾ ਜੋ ਤੂੰ ਕਉਣ ਹੋਂਨਾ ਹੈਂ ਤੂੰ ਆਪਣਾਨਾਉਂ ਅਸਾਨੂੰ ਦੱਸ ਤਾਂ ਨਾਨਕ ਰਾਗ ਮਾਰੂ ਵਿਚ ਸ਼ਬਦ ਬੋਲਿਆ॥

ਕੋਈ ਆਖੈ ਭੂਤਨਾ ਕੋ ਕਹੈ ਬਿਤਾਲਾ॥ ਕੋਈ ਅਖੈਆਦਮੀ ਨਾਨਕ ਵੈਚਾਰਾ॥੧॥ ਭਇਆ ਦੇਵਾਨਾ ਸਾਹੁ ਕਾਨਾਨਕ ਬਉਰਾਨਾ॥ਅਪਨੇ ਸਾਹਿਬ ਬਿਨ ਅਵਰ ਨ ਜਾਨਾ॥੧॥ ਰਹਾਉ॥ ਤਾ ਦਿਵਾਨਾ ਜਾਣੀਐ ਜੇ ਭੈ ਦੇਵਾਨਾ ਹੋਇ॥ ਸਾਹਿਬ ਏਕੀ ਬਾਹਰੀ ਦੂਜਾਅਵਰ ਨ ਕੋਇ॥੨॥ ਤਉ ਦੇਵਾਨਾ ਜਾਣੀਐ ਜਾਂ ਏਕਾ ਕਾਰ ਕਮਾਇ॥ ਇਕਤੁ ਸਾਹਿਬ ਬਾਹਰੀ ਦੂਜੀ ਅਵਰ ਸਿਆਨਪ ਕਾਇ॥੩॥ ਤਉ ਦੇਵਾਨਾ ਜਾਣੀਐ ਜਾਂ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ ਅਵਰ ਭਲਾ ਸੰਸਾਰ॥੪॥

ਤਾਂ ਮੁੱਲਾਂ ਨਵਾਬ ਪਾਸ ਜਾਇ ਕਹਿਆ ਨਵਾਬ ਸਲਾਮਤ ਨਾਨਕ ਖਪਤੀ ਤਾਂ ਨਹੀਂ ਹੂਆ ਉਸਕੋ ਤਾਈ ਕੋਈ ਅਉਲੀਆ ਮਿਲਿਆ ਹੈ ਓਹ ਖ਼ਬਰਦਾਰ ਹੈ ਨਵਾਬ ਕਹਿਆ ਜੈਰਾਮ ਕੋ ਬੁਲਾਵੋ ਤਾਂ ਜੈਰਾਮ ਨੂੰ ਨਵਾਬ ਬੁਲਾਇਆ ਤਾਂ ਜੈਰਾਮ ਆਇਆ ਆਇ ਸਲਾਮ ਕੀਤੋਸੁ ਤਾਂ ਨਵਾਬ ਕਹਿਆ ਆਖ ਜੈਰਾਮ ਕਿਆ ਕਰੀਐ ਮੈਂ ਤੋ ਨਾਨਕ ਕੇ ਪੈਸੇ ਰਖਣੇ ਨਹੀਂ ਨਾਨਕ ਕਹਿਆ ਜੋ ਫ਼ਕੀਰਾਂ ਕੋ ਖੁਲਾਵੋ ਅਰ ਉਸਕਾ ਸੁਸਰਾ ਉਸ ਪਰ ਫ਼ਰਿਆਦੀ ਹੈ ਹਮੋਂ ਜਾਨਿਆ ਥਾ ਜੋ ਨਾਨਕ ਖਫਤੀ ਹੂਆ ਹੈ ਪਰ ਮੁੱਲਾਂ ਨੇ ਕਹਿਆ ਜੋ ਓਹ ਖ਼ਬਰਦਾਰ ਹੈ ਕਹੁ ਜੋ ਤੂੰ ਕਹੇਂ

ਸੋ ਕਰੀਏ ਤਾਂ ਜੈਰਾਮ ਕਹਿਆ ਜੀ ਮੈਂ ਨਾਨਕ ਪਾਸੋਂ ਬਹੁਤ ਡਰਦਾ ਹਾਂ ਤਾਂ ਜੈਰਾਮ ਚੁਪ ਕਰ ਰਹਿਆ ਤਾਂ ਨਵਾਬ ਫੇਰ ਆਖਿਆ ਅਰੇ ਜੈਰਾਮ ਤੂੰ ਜਵਾਬ ਕਿਉਂ ਨਾਹੀਂ ਦੇਂਦਾ ਤਾਂ ਜੈਰਾਮ ਕਹਿਆ ਮੈਂ ਕਿਆ ਜਵਾਬ ਦੇਉਂ ਤਾਂ ਨਵਾਬ ਕਹਿਆ ਸੁਨ ਜੈਰਾਮ ਹੱਕ ਕਬੀਲੇ ਕਾ ਭੀ ਹੈ ਅਰ ਨਾਨਕ ਫ਼ਕੀਰਾਂ ਕਉ ਭੀ ਆਖਿਆ ਹੈ ਜਿਉਂ ਤੂੰ ਕਹੇਂ ਤਿਵੇਂ ਕਰੀਐ ਤਾਂ ਜੈਰਾਮ ਕਹਿਆ ਨਵਾਬਸਲਾਮਤ ਨਾਨਕ ਭੀ ਹਾਜ਼ਰ ਹੀ ਹੈ ਕਹੀਂ ਦੂਰ ਗਇਆ ਨਾਹੀਂ ਤਾਂ ਨਵਾਬ ਕਹਿਆ ਨਾਨਕ ਕੋ ਬੁਲਾਵੋ ਤਾਂ ਨਾਨਕ ਕਉ ਆਦਮੀ ਬੁਲਾਵਣੇ ਗਇਆ ਤਾਂ ਨਾਨਕ ਆਵੈ ਨਾਹੀਂ ਅੱਗੋਂ ਨਾਨਕ ਆਖਿਆ ਜੋ ਰੇ ਮੇਰਾ ਨਵਾਬ ਸੋਂ ਕਿਆ ਕਾਮ ਹੈ ਤਾਂ ਆਦਮੀ ਫਿਰ ਆਯਾ ਆਇ ਕਰ ਨਵਾਬ ਪਾਸ ਆਖਣ ਲਗਾ ਜੀ ਵੁਹ ਆਵਤਾ ਨਾਹੀਂ ਨਵਾਬ ਦਉਲਤਖ਼ਾਨ ਗੁੱਸਾ ਖਾਧਾ ਕਹਿਆ ਜਾਵੋ ਪਕੜ ਲੇ ਆਵੋ ਤਾਂ ਫਿਰ ਜਾਇ ਆਦਮੀ ਕਹਿਆ ਏ ਨਾਨਕ ਨਵਾਬ ਬਹੁਤ ਗਿਲਾਵੰਦ ਭਯਾ ਹੈ ਤਾ ਨਾਨਕ ਉਠ ਖੜਾ ਹੋਯਾ ਨਵਾਬ ਪਾਸ ਆਯਾ ਪਰ ਸਲਾਮ ਨ ਕੀਤੋਸੁ ਤਾਂ ਨਵਾਬ ਕਹਿਆ ਅਰੇ ਨਾਨਕ ਆਵਤ ਕਿਉਂ ਨ ਥਾ ਤਾਂ ਨਾਨਕ ਕਹਿਆ ਸੁਣ ਨਵਾਬ ਜਾਂ ਚਾਕਰ ਤੇਰਾ ਥਾ ਤਬ ਤੇਰੇ ਪਾਸ ਆਵਤਾ ਥਾ ਅਬ ਹਮ ਤੇਰੇ ਚਾਕਰ ਨਾਹੀਂ ਅਬ ਖ਼ੁਦਾਇ ਕੇ ਚਾਕਰ ਹੂਏ ਹੈਂ ਤਾਂ ਨਵਾਬ ਕਹਿਆ ਜੀ ਜੇ ਤੁਮ ਐਸੇ ਹੁਏ ਹੋ ਤਾਂ ਤੁਮ ਜਾਇ ਹਮਾਰੇ ਸਾਥ ਨਮਾਜ਼ ਕਰਹੁ ਜੁਮੇਂ ਕਾ ਰੋਜ਼ ਹੈ ਤਾਂ ਨਾਨਕ ਕਹਿਆ ਚਲੋ ਜੀ ਹੋਰ ਕਿਤਨੇ ਲੋਕ ਗਣੀਐ ਜੋ ਜਾਹ ਜੁਮੇਂ ਮਸੀਤ ਵਿਚ ਜੁੜੇ ਆਹੇ ਤਿਤਨੇ ਆਪਣੀ ਜਗਹ ਸਨ ਆਖਣ ਲਗੇ ਜੋ ਏਹ ਪਰਲੋ ਅੱਜ ਆਯਾ ਹੈ ਅਤੇ ਜਿਤਨੇ ਮਹਾਜਨ ਲੋਕ ਹਿੰਦੂ ਆਹੇ ਸੁਲਤਨਾਪੁਰ ਵਿਚ ਸੋ ਸਭ ਵਿਚ ਡੰਡ ਪੈਗਈਤਾਂ ਜੈਰਾਮ ਖਰਾਦਿਲਗੀਰ ਹੋਇਕੇ ਘਰ ਆਇ ਵੜਿਆ ਤਾਂ ਨਾਨਕੀ ਆਖਿਆ ਅੱਜ ਮੇਰਾ ਖ਼ਾਵੰਦ ਖਰਾ ਦਿਲਗੀਰ ਹੈ ਤਾਂਨਾਨਕੀਉਠ ਖੜੀ ਹੋਇ ਆਖਿਓਸ ਜੀ ਅੱਜ ਕਿਆ ਵਾਸਤਾ ਹੈ ਤੁਸੀ ਜੋ ਐਸੇ ਦਿਲਗੀਰ ਆਏ ਹੋ ਤਾਂ ਜੈਰਾਮ ਕਹਿਆ ਸੁਣਪਰਮੇਸ਼ਰਕੀਬੰਦੀਤੇਰੇਭਿਰਾਉਨਾਨਕਕਿਆਕੀਤਾਹੈਤਾਂਨਾਨਕੀਕਹਜ਼ਾ ਜੀ ਕਿਆ ਕੀਤਾਹੈਸੂ ਤਾਂ ਜੈਰਾਮ ਕਹਿਆ ਨਵਾਬ ਨਾਲ ਜੁਮੇਂ ਮਸੀਤੇ ਨਮਾਜ਼ ਕਰਨ ਗਇਆ ਹੈ ਅਤੇ ਸਾਰੇ ਸ਼ਹਿਰ ਵਿਚ ਹਿੰਦੂ ਮੁਸਲਮਾਨ ਵਿਚ ਡੰਡ ਪਈ ਹੈ ਅੱਜ ਨਾਨਕ ਤੁਰਕ ਹੋਯਾ ਹੈ ਮੈਂ ਕਿਆ ਦਿਲਗੀਰ ਨ ਹੋਵਾਂ ਜੋ ਮੈਨੂੰ ਇਹ ਡਾਢੀ ਸ਼ਰਮਿੰਦਗੀ ਆਇ ਲਗੀ ਹੈ ਤਾਂ ਅੱਗੋਂ ਨਾਨਕੀ ਕਹਿਆ ਜੀ ਤੁਸੀ ਉਠ ਕਰ ਖ਼ੁਸ਼ੀ ਨਾਲ ਰਸੋਈ ਜੇਂਵਹੁ ਤੁਸੀ ਨਾਨਕ ਦੀ ਵੱਲੋਂ ਧੋਖਾ ਕੋਈ ਨਾ ਕਰੋ ਅਚਿੰਤ ਹੋਇ ਰਹੋ ਚਿੰਤਾ ਕਿਛੁ ਨਾਹੀਂ ਕਰੋ ਨਾਨਕ ਜੋ ਹੈ ਸੋ ਡਾਢੇ ਦਾ ਹਿਮਾਇਤੀ ਹੈ ਨਾਨਕ ਵੱਲ ਕੋਈ ਬੁਰੀ ਦ੍ਰਿਸ਼ਟ ਦੇਖ ਸਕਦਾ ਹੈ ਉਠੋ ਤੁਸੀ ਅਨੰਦ ਰਸੋਈ ਜੇਵਹੁ ਤਾਂ ਜਿਤ ਵਖਤ ਸ਼ੋਰ ਪਾਇਆ ਆਹਾ ਅਤੇ ਤਿਤੇ ਵਖਤ ਨਿਧਾ ਬਾਮਣ ਜੈਰਾਮ ਜਸੂਸ ਲਾਇ ਛੱਡਿਆ ਸੀ ਇਤਨੀ ਗੱਲ ਕਰਦੇ ਆਹੇ ਜੋ ਨਿਧਾ ਬਾਮਣ ਫਿਰ ਆਯਾ ਆਇ ਜੈਰਾਮ ਨੂੰ ਵਧਾਈ ਦਿੱਤੀਓਸ ਤਾਂ ਨਾਨਕੀ ਤੇ ਜੈਰਾਮ ਪੁੱਛਿਆ ਅਤੇ ਨਿਧੇ ਨੂੰ ਆਖਿਆ ਆਖ ਮਿਸਰ

ਕਿਉਂ ਕਰ ਹੋਇ ਨਿਬੜੀ ਤਾਂ ਨਿਧੇ ਆਖਿਆ ਜੀ ਮੈਂ ਤਾਂ ਅੰਦਰ ਨਾਹਾ ਪਰ ਮੈਂ ਤੁਰਕਾਂ ਦੇ ਮੂੰਹੋਂ ਸੁਣਿਆ ਜੋ ਨਵਾਬ ਨਮਾਜ਼ ਕੀਤੀ ਅਤੇ ਨਾਨਕ ਖੜਾ ਰਹਿਆ ਅਤੇ ਜਾਂ ਨਵਾਬ ਨਮਾਜ਼ ਕਰ ਮੁੱਕਾ ਤਾਂ ਨਵਾਬ ਨਾਨਕ ਨੂੰ ਕਹਿਣੇ ਲਗਾ ਅਰੇ ਨਾਨਕ ਤੂੰ ਜੇ ਨਮਾਜ਼ ਕਰਨੇ ਆਯਾ ਥਾ ਤੈਂ ਕਿਉਂ ਨ ਕੀਤੀ ਤਾਂ ਨਾਨਕ ਕਹਿਆ ਤੂੰ ਤਾਂ ਕੰਧਾਰ ਘੋੜੇ ਖ਼ਰੀਦਣ ਗਇਆ ਥਾ ਮੈਂ ਨਮਾਜ਼ ਕਿਸ ਸਿਉਂ ਕਰਤਾ ਤਾਂ ਦਉਲਤਖ਼ਾਨ ਕਹਿਆ ਨਾਨਕ ਇਤਨਾ ਝੂਠ ਬੋਲਦਾ ਥਾ ਮੈਂ ਤਾ ਈਹਾਂ ਖੜਾ ਹੋਂ ਤਾਂ ਨਾਨਕ ਕਹਿਆ ਖ਼ਾਨ ਜੀ ਤੇਰੀ ਦੇਹ ਈਹਾਂ ਖੜੀਥੀ ਅਰ ਨਮਾਜ਼ ਕਰਨੇ ਵਾਲਾ ਜੋ ਸਾਸੋ ਘੋੜੇ ਖ਼ਰੀਦ ਕਰਨੇ ਗਇਆ ਥਾ ਤਾਂ ਕਾਜ਼ੀ ਕਹਿਆ ਦੇਖ ਖ਼ਾਨ ਸਲਾਮਤ ਹਿੰਦੂ ਇਤਨਾ ਝੂਠ ਬੋਲਦਾ ਹੈ ਤਾਂ ਨਵਾਬ ਕਹਿਆ ਕਾਜ਼ੀ ਨਾਨਕ ਸਚ ਕਹਿੰਦਾ ਹੈ ਜਬ ਮੈਂ ਸਿਜਦੇ ਦੇ ਵਖਤ ਖੜਾ ਹੋਯਾ ਤਾਂ ਮੇਰਾ ਦਿਲ ਕੰਧਾਰ ਘੋੜਿਆਂ ਕੋ ਗਇਆ ਥਾ ਫਿਰ ਕਾਜ਼ੀ ਚੁਗਲੀ ਕੀਤੀ ਸੁਣ ਖ਼ਾਨ ਜੀ ਹਮ ਤਾਂ ਨੱਥੇ ਗਏ ਹਮ ਸੇਤੀ ਨਮਾਜ਼ ਕਰਤਾ ਫਿਰ ਨਵਾਬ ਕਹਿਆ ਨਾਨਕ ਤੂੰ ਕਾਜ਼ੀ ਕੇ ਸਾਥ ਨਮਾਜ਼ ਕਰ ਤਾ ਫਿਰ ਨਾਨਕ ਕਹਿਆ ਕਾਜ਼ੀ ਤੋ ਵਛੇਰੇ ਕੋਂਭਾਲਨੇ ਗਿਆ ਥਾ ਮਤ ਵਛੇਰਾ ਖਾਤੇ ਵਿੱਚ ਪਉਂਦਾ ਹੋਵੇ ਤਾਂ ਦੋਹਾਂ ਨੂੰ ਪਰਤੀਤ ਆਈ ਭੁਯਾ ਜੀ ਇਉਂ ਮੈਂ ਸੁਣ ਕਰ ਆਯਾ ਹਾਂ ਤਾਂ ਨਾਨਕੀ ਬੋਲੀ ਮਿਸਰ ਜੀ ਨਾਨਕ ਕਿੱਥੇ ਛੋਡਿਓ ਤਾਂ ਨਿਧੇ ਕਹਿਆ ਜਜਮਾ ਨ ਮੈਂ ਓਥੇ ਹੀ ਛੋਡ ਆਯਾ ਹਾਂ ਜੈਰਾਮ ਨਿਧੇ ਨਾਲ ਲੜਨੇ ਲਗਾ ਤੁ ਤਾਂ ਸਾਇਤ ਓਥੇ ਖੜਾ ਹੋਵੇ ਆਇ ਨਿਧੇ ਕਹਿਆ ਜੀ ਓਹ ਤਾਂ ਮਸੀਤ ਵਿੱਚ ਆਹਾ ਅਤੇ ਜਿਤਨੇ ਲੋਕ ਆਹੇ ਤਿਤਨੇ ਆਪਨੇ ਘਰ ਨੂੰ ਫਿਰ ਗਏ ਓਹ ਤਾਂ ਮੈਨੂੰ ਨਦਰਿ ਨ ਆਯਾ ਤਾਂ ਨਾਨਕੀ ਕਹਿਆ ਜੀ ਤੁਸੀ ਗਣਤੀ ਕਾਈ ਨਾ ਕਰੋ ਨਾਨਕ ਹੁਣੇ ਆਵਦਾ ਹੈ ਏਹਾ ਗੱਲ ਕਰਦੇ ਆਹੇ ਤਾਂ ਨਾਨਕ ਜੈਰਾਮ ਦੇ ਘਰ ਆਇ ਵੜਿਆ ਤਾਂ ਤੁਲਸਾਂ ਲਉਂਡੀ ਹੇਰੋ ਕੂਕੀ ਬਹੁ ਜੀ ਤੁਸਾਡਾ ਭਾਈ ਆਯਾ ਹੈ ਨਾਨਕੀ ਇੱਕ ਥੀਂ ਚਾਰ ਹੋਇ ਗਈ ਕਿਉਂ ਜੀ ਮੈਂ ਤਾਂ ਆਖਦੀ ਸੀ ਜੋ ਨਾਨਕ ਡਾਢੇ ਦਾ ਹਿਮਾਇਤੀ ਹੈਗਾ ਨਾਨਕ ਦੇ ਵੱਲ ਕੋਈ ਨਾਹੀਂ ਦੇਖ ਸਕਦਾ ਜੈਰਾਮ ਬਹੁਤ ਖ਼ੁਸ਼ੀ ਹੋਯਾ ਅਰ ਲਗਾ ਨਾਨਕ ਨੂੰ ਪੁੱਛਣ ਭਾਈ ਨਾਨਕ ਜੀ ਕਿਉਂ ਕਰ ਮਜ਼ਕੂਰ ਹੋਯਾ ਅਸਾਂ ਤਾਂ ਬਹੁਤ ਹਉਲ ਕੀਤਾ ਤੁਸੀ ਆਪਨੀ ਕਹੋ ਨਾਨਕ ਕਹਿਆ ਜੀ ਜੋ ਕੁਛ ਹੋਈ ਸੋ ਹੋਇ ਵਰਤੀ ਫੇਰ ਜੈਰਾਮ ਕਹਿਆ ਅਸਾਂ ਤੇ ਕੋਈ ਪੁੱਛੇ ਤਾਂ ਕਿਆ ਕਹੀਐ ਲੋਕਾਂ ਦੀ ਫਾਹੀਆਂ ਦੀ ਖ਼ਬਰ ਕਿਛੁ ਨਾਹੀਂ ਜੋ ਕਿਛੁ ਨਾਹੀਂ ਤੁਸਾਡੇ ਮੂੰਹ ਤੇ ਜਾਨੀਐਗੀ ਸੋ ਖਰੀ ਖ਼ਬਰ ਤਾਂ ਨਾਨਕ ਕਹਿਆ ਜੀਜਾ ਜੀ ਦਉਲਤਖ਼ਾਨ ਲਗਾ ਨਮਾਜ਼ ਕਰਨ ਅਤੇ ਕਾਜ਼ੀ ਭੀ ਲਗਾ ਕਰਨ ਤਾਂ ਅਸੀ ਖੜੇ ਰਹੇ ਜਾਂ ਨਵਾਬ ਨਮਾਜ਼ ਕਰ ਮੁੱਕਾ ਤਾਂ ਅਸਾਨੂੰ ਲਗਾ ਆਖਨ ਅਰੇ ਨਾਨਕ ਤੂੰ ਨਮਾਜ਼ ਕਰਣੇ ਆਯਾ ਥਾ ਕਿ ਖੜਾ ਹੋਣੇ ਆਯਾਂ ਥਾ ਤੈਂ ਤੋ ਨਮਾਜ਼ ਕੀਤੀਆ ਨਾਹੀਂ ਤਾਂ ਜੀਜਾ ਜੀ ਅਸਾਂ ਕਹਿਆ॥ ਮੱਥਾ ਠੋਕੇ ਜ਼ਿਮੀਂ ਸੋਂ ਮਨ ਉਡੇ ਅਸਮਾਨ॥ ਘੋੜੇ ਕੰਧਾਰ ਖ਼ਰੀਦ ਕਰ ਦੌਲਤਖ਼ਾਨ ਪਠਾਣ॥ ਤਾਂ ਅਸਾਂ ਕਹਿਆ ਨਵਾਬ ਜੀਤੂੰ ਤਾਂ ਕੰਧਾਰ ਘੋੜੇ ਖ਼ਰੀਦ ਕਰਨੇ ਗਿਆ ਸੀ ਅਸਾਂ ਨਮਾਜ਼ ਕਿਸ ਨਾਲ ਕਰਨੀ ਆਹੀ ਤਾਂ

ਕਾਜ਼ੀ ਕਹਿਆ ਦੇਖੋ ਖ਼ਾਨ ਜੀ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾਂ ਖ਼ਾਨ ਕਹਿਆ ਕਾਜ਼ੀ ਹਿੰਦੂ ਸੱਚਾ ਹੈ ਜਿਤ ਵਕਤ ਹਮ ਸਯਦੇ ਕਉ ਗਏ ਥੇ ਉਸਵਕਤ ਹਮਾਰਾ ਦਿਲ ਘੋੜਿਆਂ ਕੋ ਕੰਧਾਰ ਗਿਆਂ ਥਾ ਤਾਂ ਫਿਰ ਕਾਜ਼ੀ ਕਹਿਆ ਤੁਮ ਘੋੜਿਆਂ ਕੋ ਕੰਧਾਰ ਗਏ ਥੇ ਤੋ ਹਮ ਤਾਂ ਕਹੀਂ ਨਾ ਗਏ ਥੇ ਹਮਾਰੇ ਸਾਥ ਨਮਾਜ਼ ਕਰ ਤਾਂ ਅਸਾਂ ਫੇਰ ਕਾਜ਼ੀ ਨੂੰ ਆਖਿਆ ਸੁਣ ਕਾਜ਼ੀ ਜਾਂ ਤੂੰ ਮਸੀਤ ਆਯਾ ਹੈਂ ਤਾਂ ਤੇਰਾ ਦਿਲ ਘਰ ਸੀ ਕਿਉਂ ਜੋ ਤੇਰੇ ਅੰਙਣ ਇੱਕ ਖਾਤ ਖੱਟਿਆ ਖੜਾ ਸੀ ਤਾਂ ਤੈਨੇ ਜ਼ਿਮੀਂ ਤੇ ਸਯਦਾ ਕੀਤਾ ਤਾਂ ਤੇਰਾ ਰੂਹ ਵਛੇਰੇ ਕੇ ਸਾਥ ਗਿਆ ਥਾ ਤਾਂ ਨਵਾਬ ਕਹਯਾ ਤੁਮ ਯੇਹ ਕਿਆ ਕਹਿਆ ਤਾਂ ਅਸਾਂ ਨਵਾਬ ਨੂੰ ਕਹਿਆ ਕਿ ਖ਼ਾਨ ਜੀ ਕਾਜ਼ੀ ਦੀ ਘੋੜੀ ਅੱਜ ਸੂਈ ਹੈ, ਅਤੇ ਵਛੇਰਾ ਜਣਿਆ ਹੈਸੁ ਅਤੇ ਵੇੜੇ ਵਿੱਚ ਖਾਤ ਹੈ ਤਾਂ ਕਾਜ਼ੀ ਜ਼ਿਮੀਂ ਪਰ ਸਯਦਾ ਕੀਤਾ ਹੈਸ ਅਤੇ ਰੂਹ ਕਾਜ਼ੀ ਦਾ ਵਛੇਰੇ ਵਿੱਚ ਜਾਇ ਰਹਿਆ ਹੈ ਜੋ ਮਤ ਵਛੇਰਾ ਖਾਤੇ ਵਿੱਚ ਪਉਂਦਾ ਹੋਵੈ ਹਮੋਂ ਏਹ ਕਹਿਆ ਹੈ ਖ਼ਾਂਨ ਜੀ ਤਾਂ ਦਉਲਤਖ਼ਾਨ ਹੱਸਿਆ ਅਰ ਕਹਿਣੇ ਲਗਾ ਕਹੁ ਕਾਜ਼ੀ ਨਾਨਕ ਕਯਾ ਕਹਿੰਦਾ ਹੈ ਸੱਚ ਕਹੀਓ ਤਾਂ ਕਾਜ਼ੀ ਕਹਿਆ ਖ਼ਾਨ ਜੀ ਐਸੀ ਹੀ ਬਾਤ ਹੈ ਤਾਂ ਨਵਾਬ ਕਹਿਆ ਕਾਜ਼ੀ ਨਾਨਕ ਕਾਮਲ ਫ਼ਕੀਰ ਹੋਯਾ ਹੈ ਅਬ ਇਸਕੋ ਹਰਫ਼ ਕੋਈ ਨਹੀਂ ਚਲਤਾ ਤਾਂ ਫੇਰ ਅਸਾਨੂੰ ਨਵਾਬ ਆਖਿਆ ਸੁਣ ਨਾਨਕ ਤੇਰੇ ਪੈਸੇ ਜੋ ਹੈਂ ਹਮੋਂ ਤੋ ਰੱਖਣੇ ਨਾਹੀਂ ਤੇਰਾ ਸੁਸਰਾ ਫ਼ਰਿਆਂਦੀ ਹੂਆ ਥਾ ਹੱਕ ਕਬੀਲੇ ਕਾ ਭੀ ਹੈ ਅਤੇ ਤੈਂ ਕਹਿਆ ਥਾ ਜੋ ਫ਼ਕੀਰਾਂ ਕੋ ਦੇਹੋ ਕਹੁ ਅਬ ਪੈਸੇ ਕਿਸ ਕਉ ਦੇਉਂ ਤਾਂ ਅਸਾਂ ਨਵਾਬ ਕੋ ਕਹਿਆ ਕਿ ਮੈਂ ਤਾਂ ਤੁਮਕੋ ਕਹਿ ਚੁਕਾ ਹਾਂ ਅੱਗੇ ਤੂੰ ਜਾਣ ਤਾਂ ਨਵਾਬ ਕਹਿਆ ਸੁਣ ਨਾਨਕ ਅੱਧੇ ਪੈਸੇ ਤੇਰੇ ਕਬੀਲੇ ਕਉ ਦੇਤੇ ਹੈਂ ਅਰ ਅੱਧੇ ਤੂੰ ਫ਼ਕੀਰਾਂ ਕੋ ਆਪਣੇ ਹੱਥ ਕਰ ਦੇਹ ਤਾਂ ਅਸਾਂ ਕਹਿਆ ਅਸੀ ਕਿਛੁ ਨਾਹੀਂ ਜਾਣਦੇ ਤੂ ਜਾਣ ਨਵਾਬ ਕਹਿਆ ਸੁਣ ਨਾਨਕ ਜਿਵੇਂ ਤੇਰੀ ਰਜ਼ਾਇ ਤਾਂ ਏਹ ਗੱਲ ਕਰਕੇ ਅਸੀ ਚੁੱਪ ਕਰ ਆਏ ਜੀਜਾ ਜੀ ਅੱਗੇ ਤੁਸਾਡੇ ਜੀ ਭਾਵੇਂ ਭਲੀ ਲਗੈ ਭਾਵੇਂ ਬੁਰੀ ਲਗੈ ਤਾਂ ਜੈ ਰਾਮ ਕਹਿਆ ਜੀ ਤੁਸਾਥੋਂ ਹੋਈ ਸੁ ਪੂਰੀ ਹੋਈ ਫਿਰ ਨਾਨਕੀ ਆਖਿਆ ਅਜੇ ਨਾਹੀਂ ਪਤੀਜਦਾ ਤਾਂ ਜੈਰਾਮ ਕਹਿਆ ਬਹੂ ਜੀ ਤੂ ਨਾਨਕ ਕੀ ਭੈਣ ਹੈਂ ਤੈਨੂੰ ਇਸਦਾ ਕੁਛ ਅਸਰ ਹੈ ਅਤੇ ਅਸੀ ਭਰਮ ਵਿੱਚ ਆਹੇ ਧੰਨ ਪਰਮੇਸ਼ਰ ਹੈ ਅਤੇ ਧੰਨ ਨਾਨਕ ਹੈ ਅਤੇ ਤੂ ਭੀ ਧੰਨ ਇਸਦੀ ਜੋ ਭੈਣ ਹੈਂ ਥੋੜੇ ਜੇਹੇ ਅਸੀ ਭੀ ਧੰਨ ਹੈਂ ਜੋ ਤੇਰੇ ਨਾਲ ਸੰਗ ਹੈ ਫਿਰ ਮੂਲਾ ਆਪਣੀ ਧੀ ਨੂੰ ਛੱਡੇ ਨਾਹੀਂ ਅਤੇ ਚੰਦੋ ਰਾਣੀ ਭੀ ਆਈ ਅਤੇ ਲਖਮੀਦਾਸ ਕੁੱਛੜ ਆਹਾ ਅਤੇ ਸਿਰੀਚੰਦ ਪਉਣਿਆਂ ਪੰਜਾਂ ਵਰ੍ਹਿਆਂ ਦਾ ਆਹਾ॥

## ਸਾਖੀ ਹੋਰ ਚਲੀ

ਜਾਂ ਸੰਮਤ ੧੫੫੩ ਹੋਯਾ ਤਾਂ ਨਾਂਨਕ ਨਿਕਲ ਖੜਾ ਹੋਯਾ ਤਾਂ ਚੰਦੋ ਅਤੇ ਮੂਲਾ ਆਪਣੀ ਧੀ ਨੂੰ ਛੱਡ ਸਕੇ ਨਾਹੀਂ ਅਤੇ ਨਾਨਕੀ ਤੇ ਜੈਰਾਮ ਦੇ ਵੱਸ ਨਾਹੀਂ ਅਤੇ ਏਹਾ ਸਲਾਹ ਹੋਈ ਭਲਾ ਸਿਰੀਚੰਦ ਮੇਰੇ ਪਾਸ ਰਹੇ ਅਤੇ ਭਾਬੀ ਨੂੰ ਅਤੇ ਲਖਮੀਦਾਸ ਨੂੰ ਤੁਸੀ ਲੈ ਜਾਹੋ ਚੰਦੋ ਰਾਣੀ

ਜਿਉਂ ਗੁਰੂ ਨਾਨਕ ਨੂੰ ਡਿਠਾ ਤਿਉਂ ਕੜਕੀ ਜਿਉਂ ਬਿਜਲੀ ਕੜਕਦੀ ਹੈ ਆਖਨ ਲਗੀ ਸੁਣ ਤੇ ਵੇ ਨਾਨਕ ਇਸੇ ਗਲ ਨੂੰ ਵੀਆਹ ਕਰਦਾ ਸੇਂ ਜੋ ਟੱਬਰ ਵਧਾਇਕੇ ਛਡ ਚੱਲਿਓਂ ਤਾਂ ਗੁਰੂ ਨਾਨਕ ਜੀ ਨੇ ਮਾਰੂ ਰਾਗ ਵਿਚ ਸ਼ਬਦ ਬੋਲਿਆ ॥

ਮਾਤ ਪਿਤਾ ਮਿਲਿ ਪਿੰਡ ਕਮਾਇਆ ॥ ਤਿਨ ਕਰਤੇ ਖੇਲ ਖਿਲਾਇਆ ॥ ਲਿਖੁ ਨਾਉ ਜੋਤਿ ਵਡਿਆਈ ॥ ਮਿਲ ਮਾਇਆ ਸੁਰਤਿ ਗਵਾਈ ॥ ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠ ਚਲਸੀ ਖਸਮੇ ਭਾਣਾ ॥ ੧ ॥ ਰਹਾਉ ॥ ਤਜਿ ਸਾਦਿ ਸਹਿਜਸੁਖ ਹੋਈ ਘਰਿ ਛਡਣੇ ਰਹੇ ਨ ਕੋਈ ॥ ਕਿਛੁ ਖਾਜੈ ਕਛੁ ਧਰ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ ॥ ੨ ॥ ਸਜ ਕਾਇਆ ਪਟ ਹੰਢਾਏ ॥ ਫੁਰਮਾਇਸ ਬਹੁਤ ਚਲਾਏ ॥ ਪੈਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥ ੩ ॥ ਘਰ ਘੁਮਣਵਾਣੀ ਭਾਈ ॥ ਪਾਪ ਪਥਰ ਤਰਿਆ ਨ ਜਾਈ ॥ ਭਉ ਬੇੜਾ ਜੀਉ ਚੜਾਉ ॥ ਕਹੁ ਨਾਨਕ ਦੇਵੈ ਕਾਹੂ ॥ ੪ ॥

ਫਿਰ ਕਿਤਨਿਆਂਕ ਦਿਨਾਂ ਕੋ ਤਲਵੰਡੀਓਂ ਮਰਦਾਨੇ ਨੂੰ ਕਾਲੂ ਨੇ ਖ਼ਬਰ ਲੈਣੇ ਨੂੰ ਭੇਜਿਆ ਸੀ ਜੇ ਜਾਹ ਨਾਨਕ ਦੀ ਖ਼ਬਰ ਲੈ ਆਉ ਮੈਂ ਉਡੀ ਜੇਹੀ ਗੱਲ ਸੁਣੀ ਹੈ ਜੋ ਨਾਨਕ ਫ਼ਕੀਰ ਹੋਯਾ ਹੈ ਤਾਂ ਮਰਦਾਨਾ ਸੁਲਤਾਨਪੁਰ ਆਯਾ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਨਾਨਕ ਤਪਾ ਹੋਇ ਬੈਠਾ ਹੈ ਤਾਂ ਮਰਦਾਨਾ ਆਯਾ ਨਾਨਕੀ ਪਾਸਹੁ ਖ਼ਬਰ ਲੀਤੀ ਲਗਾ ਪੁੱਛਣ ਰਜਾਦੀ ਜੀ ਇਹ ਕਿਆ ਹੋਯਾ ਮਹਿਤੇ ਕਾਲੂ ਮੈਨੂੰ ਖ਼ਬਰ ਨੂੰ ਭੇਜਿਆ ਆਹਾ ਤਾਂ ਨਾਨਕੀ ਕਹਿਆ ਭਾਈ ਮਰਦਾਨਾ ਏਹੋ ਜੇਹੀ ਖ਼ਬਰ ਜੋ ਦੇਖਦਾ ਹੈਂ ਅਤੇ ਹੋਰ ਕਾਈ ਖ਼ਬਰ ਲੈਨਾ ਹੈਂ ਤਾਂ ਭਾਈ ਨਾਨਕ ਜੀ ਪਾਸੋਂ ਜਾਇ ਲੈ ਜੇ ਕੋਈ ਜਵਾਬ ਦੇਵੀਗਾ ਸੋ ਲੈਜਾਵੀਂ ॥

## ਸਾਖੀ ਹੋਰ ਚਲੀ

ਮਰਦਾਨਾ ਆਇ ਨਾਨਕ ਨੂੰ ਮਿਲਿਆ ਆਖਿਓਸ ਨਾਨਕ ਜੀ ਯਿਹ ਕਿਆ ਕੀਤੋ ਚੰਗੇ ਭਲੇ ਛੱਡਕੇ ਅਗੋਛਾ ਸਿਰ ਬੰਧਿਓ ਤਾਂ ਨਾਨਕ ਬੋਲਿਆ ਮਰ ਦਾਨਾ ਅਸਾਂ ਤੈਨੂੰ ਤਾਰ ਦਾ ਗੁਣ ਦਿੱਤਾ ਸੀ ਸੋ ਅੱਜ ਦੇ ਦਿਨ ਨੂੰ ਅਸੀ ਤੁਧਨੋਂ ਉਡੀਕਦੇ ਸੇ ਤਾਂ ਮਰਦਾਨੇ ਕਹਿਆ ਕਹੁ ਜੀ ਮੈਨੂੰ ਆਖ ਗੁਰੂ ਨਾਨਕ ਆਖਿਆ ਅਸਾਡੇ ਨਾਲ ਚਲ ਤਾਂ ਮਰਦਾਨੇ ਆਖਿਆ ਕਿਧਰ ਜੀ ਤਾਂ ਨਾਨਕ ਜੀ ਆਖਿਆ ਜਿਧਰ ਕਰਤਾਰ ਲੈਜਾਵੇ ਤਾਂ ਮਰਦਾਨੇ ਆਖਿਆ ਨਾਨਕ ਜੀ ਮੈਨੂੰ ਤਾਂ ਮਹਿਤੇ ਕਾਲੂ ਖ਼ਬਰ ਨੂੰ ਭੇਜਿਆ ਆਹਾ ਅਤੇ ਅੰਮਾਂ ਬੀਬੀ ਉਡੀ ਕਵਾਨ ਦੇਖਦੇ ਹੋਸਨ ਤੁਸੀ ਆਖਦੇ ਹੋ ਅਸਾਡੇ ਨਾਲ ਚੱਲ ਮੈਂ ਕਜਾ ਕਰਾਂ ਨਾਨਕ ਜੀ ਆਖਿਆ ਸੁਣ ਮਰਦਾਨਿ ਆਂ ਅਸਾਂ ਨਾਲ ਨੰਗ ਭੁੱਖ ਹਈ ਅਤੇ ਸੁਖ ਭੋਗ ਮੰਗੇਂ ਤਾਂ ਤਲਵੰਡੀ ਜਾਹ ਤਾਂ ਮਰਦਾਨੇ ਕਹਿਆ ਮੈਨੂੰ ਜਾਣਾ ਔਖਾ ਹੋਯਾ ਹੁਣ ਮੈਂ ਕਿੱਥੇ ਜਾਵਾਂ ਹੁਣ ਮੈਨੂੰ ਸੰਸਾਰ ਉਤੇ ਕੋਈ ਨਾਹੀਂ ਨਦਰਿ ਆਂਵਦਾ ਤਾਂ ਗੁਰੂ ਨਾਨਕ ਆਖਿਆ ਮਰਦਾਨਜਾਂ ਤਾਰ ਵਜਾਇ ਤਾਂ ਮਰਦਾਨੇ ਆਖਜਾ ਜੀ ਮੈਂ ਤਾਂ ਤਾਰ ਕਦੇ ਨਹੀਂ ਵਜਾਈ ਤਾਂ ਨਾਨਕ ਜੀ ਆਖਿਆ ਅਸਾਂ ਜੋ ਤੈਨੂੰ ਤਾਰ ਦਾ ਗੁਣ ਦਿੱਤਾ ਸੀ ਸੋ ਕਿੱਥੇ ਘੱਤਿਓ ਤਾਂ ਮਰਦਾਨੇ ਆਖਿਆ

ਜੀ ਮੈਂ ਤਾਂ ਵੇਰ ਖਾਧਾ ਨਾਹੀਂ ਜਿੱਥੇ ਰੱਖਿਆ ਹੈ ਤਿਥਾਊਂ ਪਿਆ ਹੋਗ ਨਾਨਕ ਜੀ ਕਹਿਆ ਵਜਾਇ ਮਰਦਾਨਾ ਮਰਦਾਨੇ ਪਾਸ ਰਬਾਬ ਨ ਥਾ ਤਾਂ ਮਰਦਾਨੇ ਹੁਕਮ ਮੰਨਿਆ ਮਰਦਾਨਾ ਸ਼ਹਿਰ ਵਿਚ ਆਯਾ ਆਇ ਕਰ ਕੋਈ ਢਾਡੀ ਲਗਾ ਟੋਲਣ ਦੇਖੇ ਤਾਂ ਹਿਕ ਡੁਮੇਟਾ ਹਿਕ ਪਠਾਣ ਅੱਗੇ ਬੈਠਾ ਗਾਂਵਦਾ ਆਹਾ ਅਤੇ ਮਝੋਲਾ ਰਬਾਬ ਹੱਥ ਵਜਾਂਇਦਾ ਹੈ ਮਰਦਾਨੇ ਉਸਨੂੰ ਦੁਆਇ ਸਲਾਮਤ ਦਿੱਤੋਸੁ ਤਿਵਰ ਨੂੰ ਪਠਾਣ ਉਠ ਖੜਾ ਹੋਯਾ ਤਾਂ ਮਰਦਾਨੇ ਉਸਨੂੰ ਆਖਜ਼ਾ ਚਲ ਭਾਈ ਮਿਰਾਸੀਆ ਹਿਕ ਬੰਦਾ ਖ਼ੁਦਾਇ ਦਾ ਤੈਨੂੰ ਸੱਦਦਾ ਹੈ ਓਹ ਮਿਰਾਸੀ ਉਠ ਖੜਾ ਹੋਯਾ ਰਾਹ ਵਿਚ ਲਗਾ ਪੁੱਛਣ ਭਾਈ ਤੂੰ ਮਿਰਾਸੀ ਹੋਂਦਾ ਹੈਂ ਤਾਂ ਮਰਦਾਨੇ ਕਹਿਆ ਹਾਂ ਜੀ ਮਿਰਾਸੀ ਹੋਂਦਾ ਹਾਂ ਫਿਰ ਉਸ ਪੁੱਛਿਆ ਤੂੰ ਕਿੱਥੋਂ ਹੈਂ ਤੇਰਾ ਨਾਉਂ ਕਿਆ ਹੈ ਤਾ ਮਰਦਾਨੇ ਆਖਿਆ ਮੇਰਾ ਨਾਉਂ ਮਰਦਾਨਾ ਹੈ ਅਤੇ ਵਤਨ ਰਾਇ ਭੋਇ ਦੀ ਤਲਵੰਡੀ ਹੈ ਤਾਂ ਮਰਦਾਨਾ ਉਸਨੂੰ ਨਾਲ ਲੈਕਰ ਨਾਨਕ ਜੀ ਪਾਸ ਲੈ ਆਯਾ ਉਸਨੂੰ ਆਖਿਓਸੁ ਭਾਈ ਤੂੰ ਤਾਰ ਵਜਾਇ ਤਾਂ ਗੁਰੂ ਨਾਨਕ ਦੀ ਸਮਾਧਿ ਲਗੀ ਆਹੀ ਜਾਂ ਉਸ ਡੁਮੇਟੇ ਤਾਰ ਵਜਾਈ ਤਉ ਨਾਨਕ ਅੱਖੀਂ ਖੋਲ੍ਹੀਆਂ ਆਖਿਓਸ ਅਵੇ ਮਰਦਾਨਾ ਤੂੰ ਵਜਾਇ ਤਾਂ ਮਰਦਾਨੇ ਹੁਕਮ ਮੰਨਿਆ ਮਰਦਾਨਾ ਵਜਾਇ ਨਾਹਾ ਜਾਣਦਾ ਮਰਦਾਨਾ ਲਗਾ ਵਜਾਵਣ ਮਰਦਾਨੇ ਅਜੇਹੀ ਤਾਰ ਵਜਾਈ ਜੋ ਜੰਗਲ ਦੇ ਮ੍ਰਿਗ ਬੇਸੁਧ ਹੋਇਕੇ ਢਹਿ ਪਏ ਗੁਰੂ ਨਾਨਕ ਨੂੰ ਬਹੁਤ ਰੀਝਾਯਾ ਅਤੇ ਮਰਦਾਨਾ ਆਪਣੇ ਜੀ ਵਿਚ ਬਹੁਤ ਰਾਜ਼ੀ ਹੋਯਾ ਜਾਣੇ ਜੋ ਮੈਂ ਤਾਂ ਵਜਾਇ ਨਾਹਾ ਜਾਣਦਾ ਮੈਨੂੰ ਅਜਗੈਬ ਦੀ ਫ਼ਤੇ ਹੋਈ ਅਤੇ ਓਹ ਢਾਡੀ ਹੈਰਾਨ ਹੋਰਜ਼ਾ ਅਤੇ ਆਖਿਓਸੁ ਮੈਂ ਵਡੇ ਵਡੇ ਢਾਡੀ ਡਿੱਠੇ ਆਹੇ ਪਰ ਏਹ ਗੁਣ ਕਿਸੇ ਵਿਚ ਨਾਹ ਡਿੱਠਾ ਫੇਰ ਗੁਰੂ ਨਾਨਕ ਕਹਜ਼ਾ ਕਿਉਂ ਮਰਦਾਨਾ ਤਾਂ ਮਰਦਾਨੇ ਉਠਕੇ ਸਲਾਮ ਕੀਤਾ ਜੀ ਮੈਂ ਤੈਨੂੰ ਖ਼ੁਦਾਇ ਵੱਲੋਂ ਹੀ ਜਾਣਦਾ ਹਾਂ ਜੋ ਤੂੰ ਫ਼ਰਮਾਏਂ ਸੋ ਹਉਂ ਕਰਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਰਬਾਬ ਗੁਰਮੁਖੀ ਹੈ ਅਤੇ ਢਾਡ ਅਤੇ ਹੋਰ ਵਾਜਾ ਜੋ ਹੈ ਸੋ ਸੱਭੋ ਵਿਕਾਰ ਹੈ ਤਾਂ ਮਰਦਾਨੇ ਆਖਿਆ ਜੀ ਰਬਾਬ ਮਿਲੇ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਸੁਆਲ ਕਰਨਾ ਭਲਾ ਨਾਹੀਂ ਪਰ ਜ਼ਰੂਰਤ ਕਰਾਂਵਦੀ ਹੈ ਪਰ ਜਾਇਕੇ ਬੇਬੇ ਜੀ ਪਾਸ ਆਖ ਜੋ ਬੇਬੇ ਜੀ ਨਾਨਕ ਤੈਥੇ ਇਕ ਸੁਆਲ ਕੀਤਾ ਜੇ ਮੰਨੇਂ ਤਾਂ ਆਖੀਐ ਅਤੇ ਨ ਮੰਨੇਂ ਤਾਂ ਨਾਹੀਂ ਆਖਦਾ ਜੇ ਮੰਨਿਓਸ ਤਾਂ ਆਖੀਂ ਜੋ ਹਿਕ ਰਬਾਬ ਲੈ ਦੇਇ ਤਾਂ ਮਰਦਾਨਾ ਉਠ ਖੜਾ ਹੋਯਾ ਤਾਂ ਉਸ ਰਬਾਬੀ ਕਹਿਆ ਏਹ ਰਬਾਬ ਤਾਂ ਹਾਜਰ ਹੈ ਫੇਰ ਗੁਰੂ ਨਾਨਕ ਕਹਜ਼ਾ ਭਾਈ ਢਾਡੀਆ ਅਸਾਨੂੰ ਪਹੁੰਚਜ਼ਾ ਤਉ ਦਿੱਤਾ ਪਰ ਏਹ ਅਸਾਡੇ ਕੰਮ ਦਾ ਨਾਹੀਂ ਤਾਂ ਮਰਦਾਨਾ ਜਾਇ ਨਾਨਕੀ ਪਾਸ ਖੜਾ ਹੋਯਾ ਤਾਂ ਨਾਨਕੀ ਪੁੱਛਿਆ ਕਿਉਂ ਭਾਈ ਮਰਦਾਨਾ ਤਾਂ ਮਰਦਾਨੇ ਆਖਿਆ ਰਜਾਦੀ ਜੀ ਮੈਨੂੰ ਨਾਨਕ ਜੀ ਤੁਸਾਡੇ ਪਾਸ ਭੇਜਿਆ ਹੈਗਾ ਤਾਂ ਮਰਦਾਨੇ ਆਖਿਆ ਜੀ ਹਿਕ ਸੁਆਲ ਕੀਤਾ ਹੈਸੁ ਆਖਿਆ ਹੈਸੁ ਮੰਨੇ ਤਾਂ ਆਖਾ ਨਹੀਂ ਤਾਂ ਨ ਆਖਾਂ ਤਾਂ ਨਾਨਕੀ ਆਖਿਆ ਆਖ ਭਾਈ ਮਰਦਾਨਾ ਨਿਸੰਗ ਆਖ ਮਰਦਾਨੇ ਆਖਿਆ ਜੀ ਹਿਕ ਰਬਾਬ ਜਿਤਨੇ ਤੋਂ ਮਿਲੇ ਤਿਤਨੇ ਤੋਂ ਲੈ ਦੇਇ ਨਾਨਕੀ ਆਖਿਆਂ ਹਿਕ ਕੇਹਾ ਜੇ ਆਖੇਂ ਤਾਂ

ਸਉ ਲੈ ਦੇਵਾਂ ਪਰ ਮੈਨੂੰ ਮੁਖ ਦਿਖਲਾ ਜਾਵਉ ਫਿਰ ਮਰਦਾਨੇ ਗੁਰੂ ਨਾਨਕ ਜੀ ਨੂੰ ਆਇ ਕੇ ਆਖਿਆ ਬੇਬੇ ਜੀ ਆਖਦੀ ਹੈ ਹਿਕ ਕਿਆ ਸੌ ਆਖੇਂ ਤਾਂ ਸੌ ਲੈ ਦੇਵਾਂ ਪਰ ਮੈਨੂੰ ਆਪਣਾ ਮੁਖ ਵਿਖਲਾਇ ਜਾਵੇ ਤਾਂ ਗੁਰੂ ਨਾਨਕ ਆਖਿਆ ਚਲ ਭਾਈ ਮਰਦਾਨਾ ਅਸਾਂ ਥੋਂ ਬੇਬੇ ਨਾਨਕੀ ਦਾ ਆਖਿਆ ਫੇਰਿਆ ਨਾਹੀਂ ਜਾਂਦਾ ਨਾਨਕੀ ਅਸਾਡੇ ਪਿਛਲੇ ਜਨਮ ਭੀ ਭੈਣ ਆਹੀ ਅਤੇ ਝਬ ਭੀ ਅਸਾਡੀ ਸੇਵਾ ਬਹੁਤ ਕੀਤੀ ਆਹੀ ਚਲ ਭਾਈ ਮਰਦਾਨਾ ਬੇਬੇ ਪਾਸ ਜਾਈਐ ਤਾਂ ਗੁਰੂ ਨਾਨਕ ਅਤੇ ਮਰਦਾਨਾ ਰਬਾਬੀ ਬੇਬੇ ਨਾਨਕੀ ਪਾਸ ਆਏ ਅੱਗੋਂ ਨਾਨਕੀ ਪੀੜ੍ਹਾ ਵਿਛਾਇ ਦਿੱਤਾ ਅਤੇ ਮਰਦਾਨੇ ਨੂੰ ਪੀੜ੍ਹੀ ਪਾਇ ਦਿੱਤੀ ਦੋਵੇਂ ਬੈਠੇ ਬੈਠ ਕੇ ਆਖਿਆ ਬੇਬੇ ਜੀ ਕਿਛ ਆਖੀਐ ਤਾਂ ਬੇਬੇ ਕਹਿਆ ਭਾਈ ਜੀ ਜੋ ਤੁਸੀ ਮੂੰਹੋਂ ਆਖੋ ਸੋ ਮੈਨੂੰ ਕਬੂਲ ਹੈ ਪਰ ਕਹਿਆ ਸਾਡਾ ਆਖਿਆ ਮੰਨੋ ਅੱਗੋਂ ਗੁਰੂ ਜੀ ਕਹਿਆ ਭਲਾ ਬੇਬੇ ਤੁਸੀ ਆਖੋ ਨਾਨਕੀ ਆਖਿਆ ਭਾਈ ਜੀ ਤੁਸੀ ਫ਼ਰਮਾਇਸ਼ ਕਰਹੁ ਅਤੇ ਤੁਸੀ ਮੇਰੇ ਪਾਸ ਹੀ ਰਹੋ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਅਸੀ ਤੁਸਾਡੇ ਪਾਸ ਹੀ ਹਾਂ ਜਿਤ ਵੇਲੇ ਤੁਸੀ ਯਾਦ ਕਰੋ ਤਿਤੇ ਵੇਲੇ ਹਾਜ਼ਰ ਹਾਂ ਤਾਂ ਫੇਰ ਨਾਨਕੀ ਆਖਿਆ ਭਾਈ ਮਰਦਾਨਾ ਤੁਸੀ ਰਬਾਬ ਖੋਜ ਕਰੋ ਜੋ ਕਿਛ ਮੁੱਲ ਲੱਗੇ ਸੋ ਮੇਰੇ ਪਾਸੋਂ ਲੈ ਜਾਵੋ ਤਾਂ ਮਰਦਾਨੇ ਗੁਰੂ ਨਾਨਕ ਨੂੰ ਪੁੱਛਿਆ ਜੀ ਕੇਹਾਕੁ ਹੋਵੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਪੁੱਛ ਬੇਬੇ ਜੀ ਪਾਸੋਂ ਜੇਹੇ ਮੁੱਲ ਦਾ ਆਖੇ ਤੇਹੋ ਜੇਹਾ ਲੈ ਤਾਂ ਨਾਨਕੀ ਆਖਿਆ ਭਾਈ ਮਰਦਾਨਾ ਜੇਹਾ ਤੇਰੀ ਖ਼ੁਸ਼ੀ ਆਵੇ ਤੇਹਾ ਲੈ ਤਾਂ ਨਾਨਕੀ ਆਖਿਆ ਭਾਈ ਮਰਦਾਨਾ ਰਸੋਈ ਜੇਂਵ ਕਰ ਜਾਇ ਅਤੇ ਬਾਲੇ ਸੰਧੂ ਨੂੰ ਸੱਦ ਲੈ ਆਉ ਤਾਂ ਮਰਦਾਨਾ ਗਜਾ ਬਾਲੇ ਨੂੰ ਸੱਦਣ ਜਾਇ ਮਰਦਾਨੇ ਬਾਲੇ ਨੂੰ ਆਖਿਆ ਜਜਮਾਨ ਤੈਨੂੰ ਨਾਨਕ ਜੀ ਅਤੇ ਬੇਬੇ ਨਾਨਕੀ ਸੱਦਦੀ ਹੈ ਤਾਂ ਬਾਲੇ ਕਹਿਆ ਕਿਉਂ ਭਾਈ ਮਰਦਾਨਾ ਮਰਦਾਨੇ ਆਖਿਆ ਭਾਈ ਰਸੋਈ ਕੀਤੀ ਹੈਸੁ ਗੁਰੂ ਨਾਨਕ ਨੂੰ ਅਤੇ ਤੈਨੂੰ ਅਤੇ ਮੈਨੂੰ ਸੱਦਿਆ ਹੈਸ ਤਾਂ ਬਾਲੇ ਆਖਿਆ ਸੁਣ ਮਰਦਾਨਾ ਮੈਂ ਤਾਂ ਘਰ ਚੱਲਿਆ ਸੀ ਪਰ ਤੂੰ ਜੋ ਹੁਣ ਆਇਓਂ ਤਾਂ ਜਾਂਦਾ ਨਾਹੀਂ ਚਲ ਤਾਂ ਮਰਦਾਨਾ ਬਾਲੇ ਸੰਧੂ ਨੂੰ ਲੈ ਆਯਾ ਅੱਗੋਂ ਗੁਰੂ ਨਾਨਕ ਕਹਿਆ ਆਓ ਭਾਈ ਬਾਲਾ ਆਉਂਦਾ ਹੀ ਪੈਰਾਂ ਤੇ ਢਹਿ ਪਿਆ ਗੁਰੂ ਨਾਨਕ ਕਹਿਆ ਭਾਈ ਬਾਲਾ ਕਰਤਾਰ ਚਿੱਤ ਆਵੇ ਤਾਂ ਪ੍ਰਸਾਦਿ ਤ੍ਰੇਹਾਂ ਜੇਂਵਿਆਂ ਤਾਂ ਬਾਲੇ ਵਿਦਾ ਮੰਗੀ ਗੁਰੂ ਜੀ ਅਸੀ ਘਰਾਂ ਨੂੰ ਜਾਂਦੇ ਹਾਂ ਅਸਾਨੂੰ ਖ਼ੁਸ਼ੀ ਹੋਵੇ ਤਾਂ ਗੁਰੂ ਜੀ ਆਖਿਆ ਕਜੋਂ ਭਾਈ ਬਾਲਾ ਅਸਾਂ ਤੇ ਰੰਜ ਹੋਏ ਹੋ ਤਾਂ ਬਾਲੇ ਆਖਿਆ ਗੁਰੂ ਜੀ ਅਸਾਡਾ ਕਿਆ ਬਿਤੁ ਹੈ ਜੋ ਅਸੀ ਤੁਸਾਂ ਉਪਰ ਰੰਜ ਹੋਵੀਐ ਅਸੀ ਤੁਸਾਂ ਪਾਸੋਂ ਕਿਛ ਮੰਗਿਆ ਲੋੜਦੇ ਆਹੇ ਤਾਂ ਗੁਰੂ ਨਾਨਕ ਆਖਿਆ ਮੰਗ ਭਾਈ ਬਾਲਾ ਜੋ ਮੰਗੇਂ ਸੋ ਕਰਤਾਰ ਪਾਸੋਂ ਦੇਵਾਈਐ ਤਾਂ ਬਾਲੇ ਆਖਿਆ ਜੀ ਮੈਂ ਏਹੋ ਮੰਗਦਾ ਹਾਂ ਜੋ ਕਰਤਾਰ ਚਿੱਤ ਆਵੇ ਤੇਰੀ ਚਾਲੀ ਦੇਖਕਰ ਜੀਉ ਭਰਮੇ ਨਾਹੀਂ ਸੰਸਾਰ ਕੋਈ ਕੁਹ ਆਖਦਾ ਹੈ ਕੋਈ ਕੁਹ ਆਖਦਾ ਹੈ ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਤੈਨੂੰ ਕਰਤਾਰ ਅਡੋਲ ਰੱਖੇਗਾ ਸੰਸਾਰ ਪਿਆ ਝਖ ਮਾਰੇ ਸੰਸਾਰ ਸਗ ਦੀ ਨਿਆਈਂ ਭੌਂਕਦਾ ਹੈ ਤਾਂ ਬਾਲਾ ਘਰਾਂ ਨੂੰ ਵਿਦਾ ਹੋਯਾ।

ਨਾਨਕ ਜੀ ਨੇ ਕਾਲੂ ਅਤੇ ਅੰਮਾਂ ਬੀਬੀ ਨੂੰ ਹੱਛੇ ਸਨੇਹੇ ਦਿੱਤੇ ਭਾਈ ਬਾਲਾ ਲੈ ਗਯਾ, ਮਰਦਾਨੇ ਨੂੰ ਗੁਰੂ ਨਾਨਕ ਨੇ ਰਬਾਬ ਨੂੰ ਭੇਜਿਆ ਤਾਂ ਨਾਨਕੀ ਆਖਿਆ ਭਾਈ ਮਰਦਾਨੇ ਹੱਛਾ ਮਿਲੇ ਖ਼ੁਸ਼ ਕਰ ਲੈ ਆਵੀਂ ਤਾਂ ਮਰਦਾਨੇ ਉਠ ਤਾਜ਼ੀਮ ਕੀਤੀ ਅਤੇ ਗੁਰੂ ਨਾਨਕ ਜੀ ਬਹੁਤ ਖ਼ੁਸ਼ੀ ਹੋਏ ਤਾਂ ਮਰਦਾਨਾ ਲਗਾ ਮਿਰਾਸੀਆਂ ਦੇ ਘਰ ਟੋਲਨ ਜਿੱਥੇ ਜਾਇ ਤਿਥੇ ਕੋਈ ਮਿਰਾਸੀ ਹੋਇ ਅੱਗੋਂ ਆਖਨ ਆਇਆ ਈ ਕੁਰਾਹੀਆਂ ਦਾ ਡੂੰਮ ਮਰਦਾਨੇ ਨੂੰ ਕੋਈ ਆਦਰ ਦੇਵੇ ਨਾਂਹੀਂ ਕਿਤਨੇ ਦਿਨ ਮਰਦਾਨਾ ਫਿਰ ਥੱਕਾ ਫੇਰ ਮਰਦਾਨਾ ਗੁਰੂ ਨਾਨਕ ਪਾਸ ਆਯਾ ਗੁਰੂ ਨਾਨਕ ਮਰਦਾਨੇ ਨੂੰ ਪੁੱਛਿਆ ਕਿਉਂ ਭਾਈ ਮਰਦਾਨਾ ਮਰਦਾਨਾ ਆਖਿਆ ਜੀ ਤੈਨੂੰ ਸਭ ਕੁਛ ਮਲੂਮ ਹੈ ਫਿਰ ਗੁਰੂ ਨਾਨਕ ਆਖਿਆ ਮਰਦਾਨਿਆ ਨਿਸੰਗ ਆਖ ਤਾਂ ਮਰਦਾਨੇ ਆਖਿਆ ਜੀ ਨਿਸੰਗ ਆਖਨ ਦੀ ਗੱਲ ਨਾਹੀਂ ਤਾਂ ਗੁਰੂ ਨਾਨਕ ਰੰਗ ਵਿੱਚ ਆਏ ਆਖਿਓਸ ਅਵੇ ਮਰਦਾਨਾ ਨਿਸੰਗ ਆਖ ਤਾਂ ਮਰਦਾਨਾ ਕੰਬਿਓ ਕੰਬ ਕਰ ਆਖਿਓਸ ਜੀ ਸੰਸਾਰ ਆਖਦਾ ਹੈ ਆਯਾ ਹੀ ਕੁਰਾਹੀਆਂ ਦਾ ਡੂੰਮ ਅਰ ਗੱਲਾਂ ਹੋਂਦੀਆਂ ਨੀ ਅਤੇ ਡੂੰਮ ਕੋਈ ਆਦਰ ਦੇਂਦਾ ਨਾਹੀਂ ਅਤੇ ਤੁਸਾਂ ਆਖਿਆ ਜੇ ਕੋਈ ਰਸਿਆ ਹੋਯਾ ਲੈ ਆਓ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਏਹ ਸੰਸਾਰ ਐਵੇਂ ਝਖ ਮਾਰਦਾ ਆਯਾ ਹੈ ਸੰਸਾਰ ਭਸ ਪਾਇ ਆਪੇ ਤੈਂ ਵੱਲ ਆਵੇਗਾ ਤੂ ਰਬਾਬ ਕੋਈ ਟੋਲ ਲੈ ਆਉ ਤਾਂ ਮਰਦਾਨੇ ਆਖਿਆ ਜੀ ਕੋਈ ਮਿਰਾਸੀ ਮੈਨੂੰ ਆਦਰ ਦੇਂਦਾ ਨਾਹੀਂ ਤਾਂ ਗੁਰੂ ਨਾਨਕ ਆਖਿਆ ਮਰਦਾਨਿਆ ਮੇਰਾ ਆਖਿਆ ਮੰਨ ਤਾਂ ਮਰਦਾਨੇ ਆਖਿਆ ਜੀ ਕੁਛ ਆਖੋ ਤਾਂ ਗੁਰੂ ਨਾਨਕ ਆਖਿਆ ਮਰਦਾਨਿਆ ਜੰਗਲ ਦੇ ਅੰਦਰ ਗਿਰਾਉਂ ਜੱਟ ਦਾ ਹੈ ਦੋਹਾਂ ਨਦੀਆਂ ਦੇ ਵਿੱਚ ਗਿਰਾਉਂ ਦਾ ਨਾਉਂ ਅਥਕਪੁਰ ਹੈ ਉਸ ਵਿਚ ਇੱਕ ਰਬਾਬੀ ਰਹਿੰਦਾ ਹਈ ਨਾਉਂ ਉਸਦਾ ਫਿਰੰਦਾ ਹਿੰਦੂ ਸੱਦਦੇ ਹੈਨ ਅਤੇ ਨਾਲੇ ਫੇਰੂ ਭੀ ਸੱਦੀਦਾ ਹੈ ਤੂ ਉਸ ਪਾਸੋਂ ਜਾਇ ਮੰਗ ਜੇ ਨਾ ਦੇਵੇ ਤਾਂ ਅਸਾਡਾ ਨਾਮ ਲਈਂ ਤਾਂ ਮਰਦਾਨੇ ਆਖਿਆ ਭਲਾ ਜੀ ਕੁਛ ਮੁੱਲ ਭੀ ਪੱਲੇ ਹੋਵੇ ਤਾਂ ਗੁਰੂ ਨਾਨਕ ਜੀ ਕਹਿਆ ਜਾਇ ਮਰਦਾਨਾ ਜੋ ਕਿਛ ਮੁੱਲ ਲੋੜੀਦਾ ਹੈ ਸੋ ਬੇਬੇ ਨਾਨਕੀ ਜੀ ਪਾਸੋਂ ਲੈ ਜਾਇ ਤਾਂ ਮਰਦਾਨਾ ਬੇਬੇ ਨਾਨਕੀ ਪਾਸ ਆਯਾਂ ਤਾਂ ਮਰਦਾਨੇ ਕਹਿਆ ਬੇਬੇ ਜੀ ਜਿਤਨਾ ਸ਼ਹਿਰ ਸੀ ਮੈਂ ਸੱਭੋ ਟੋਲ ਥੱਕਾ ਮੈਨੂੰ ਹੱਥ ਨ ਆਯਾ ਹੁਣ ਦੂਰ ਭੇਜਦਾ ਹੈ ਮੁੱਲ ਵਾਸਤੇ ਤੇਰੇ ਪਾਸ ਆਯਾ ਹਾਂ ਤਾਂ ਨਾਨਕੀ ਆਖਿਆ ਭਲਾ ਭਾਈ ਜੀ ਕੁਛ ਆਖੋ ਸੋ ਦੇਂਵਾ ਮਰਦਾਨੇ ਕਹਿਆ ਬੇਬੇ ਜੀ ਸੱਤ ਰੁਪਯੇ ਦੇਵੋ ਨਾਨਕੀ ਸੱਤ ਰੁਪਯੇ ਅੰਦਰੋਂ ਕੱਢ ਮਰਦਾਨੇ ਦੇ ਹੱਥ ਦਿੱਤੇ ਤਾਂ ਮਰਦਾਨਾ ਗੁਰੂ ਨਾਨਕ ਜੀ ਪਾਸ ਆਯਾ ਤਾਂ ਗੁਰੂ ਨਾਨਕ ਕਹਿਆ ਕਿਉਂ ਭਾਈ ਮਰਦਾਨਾ ਮੁੱਲ ਆਂਦਾ ਹਈ ਤਾਂ ਜਾਹ ਤਾਂ ਮਰਦਾਨਾ ਬਰਨ ਮੰਨਕੇ ਉਥੋਂ ਟੁਰਿਆ ਤ੍ਰਿਹੁ ਦਿਨਾਂ ਵਿੱਚ ਮਰਦਾਨਾ ਉਥੇ ਗਿਆ ਜਾਇ ਕਰ ਲਗਾ ਟੋਲਣ ਜੋ ਭਾਈ ਏਥੇ ਫਿਰੰਦਾ ਅਤੇ ਫੇਰੂ ਰਬਾਬੀ ਕਿੱਥੇ ਰਹਿੰਦਾ ਹੈ ਅੱਗੋਂ ਕੋਈ ਦੱਸੇ ਨਾਹੀ ਦੁਇ ਦਿਨ ਮਰਦਾਨਾ ਢੂੰਡੇਂਦਾ ਰਹਿਆ ਤਾਂ ਮਰਦਾਨਾ ਅੱਕ ਪਿਆ ਤਾਂ ਮਰਦਾਨੇ ਕਹਿਆ ਭਾਈ ਏਥੇ ਤਾਂ ਕੋਈ ਨਾਹੀਂ ਫਿਰ ਚਲੀਐ ॥

## ਅੱਗੇ ਸਾਖੀ ਹੋਰ ਚਲੀ

ਤਾਂ ਮਰਦਾਨੇ ਆਖਿਆ ਮੈਂ ਕਿੱਥੋਂ ਢੂੰਡਾਂ ਉਦਾਸ ਹੋਇਕੇ ਚੱਲਣ ਲਗਾ ਤਾਂ ਤੀਜੇ ਦਿਨ ਫਿਰੰਦਾ ਰਬਾਬੀ ਮਰਦੱਾਨੇ ਨੂੰ ਆਇ ਮਿਲਿਆ ਆਇਕਰ ਲਗਾ ਪੁੱਛਣ ਭਾਈ ਤੂੰ ਕੌਣ ਹੈਂ ਤੂੰ ਕਿਸਨੋਂ ਟੋਲਦਾ ਹੈਂ ਤਾਂ ਮਰਦੱਾਨੇ ਆਖਿਆ ਜੀ ਏਥੇ ਇੱਕ ਰਬਾਬੀ ਫਿਰੰਦਾ ਹੈ ਅਤੇ ਫੇਰੂ ਭੀ ਸੱਦੀਦਾ ਹੈ ਤਾਂ ਫਿਰੰਦੇ ਆਖਿਆ ਤੇਰਾ ਨਾਉਂ ਕਿਆ ਹੈ ਤੂੰ ਹੋਂਦਾ ਕਉਣ ਹੈਂ ਤੂੰ ਭੇਜਿਆ ਕਿਸਦਾ ਹੈਂ ਅਤੇ ਤੇਰਾ ਵਤਨ ਕਉਣ ਹੈ ਤਾਂ ਮਰਦੱਾਨੇ ਕਹਿਆ ਜੀ ਮੇਰਾਂ ਰਾਇ ਭੋਇ ਦੀ ਤਲਵੰਡੀ ਹੈ ਅਤੇ ਨਾਉ ਮਰਦਾਨਾ ਹੈ ਭੇਜਿਆ ਨਾਨਕ ਵੇਦੀ ਫ਼ਕੀਰ ਹੈ ਹੁਕਮ ਕੀਤਾ ਹੈਸੁ ਜੇ ਰਬਾਬ ਲੈ ਆਉ ਤਾਂ ਫਿਰੰਦੇ ਆਖਿਆ ਫੇਰੂ ਹੌਂ ਹੀ ਹਾਂ ਅਤੇ ਤੁਹਾਨੂੰ ਨਾਨਕ ਵੇਦੀ ਮੈਂ ਹੀ ਤੇ ਘੱਲਿਆ ਹੈ ਅਤੇ ਰਬਾਬ ਭੀ ਮੈਥੇ ਹੀ ਹੈ ਅਤੇ ਨਾਨਕ ਵੇਦੀ ਮੇਰਾ ਚਰੋਕਣਾ ਅਸ਼ਨਾਉ ਹੈ ਤਾਂ ਮਰਦਾਨੇ ਆਖਿਆ ਜੀ ਰਬਾਬ ਮੈਨੂੰ ਦੇਵੋ ਤਾਂ ਫਿਰੰਦੇ ਆਖਿਆ ਸੁਨ ਮਰਦੱਾਨਾ ਰਬਾਬ ਲੈ ਫਿਰੰਦਾ ਨ ਜਾਣੀਐ ਜੋ ਰਬਾਬ ਕਿੱਥੋਂ ਲੈ ਆਯਾ ਜਾਂ ਮਰਦਾਨਾ ਦੇਖੇ ਤਾਂ ਕਿਆ ਦੇਖੇ ਰਬਾਬ ਕੁਦਰਤੀ ਹੈ ਤਾਂ ਮਰਦਾਨੇ ਕਹਜਾ ਜੀ ਕੁਛ ਮੁੱਲ ਭੀ ਕਹੋ ਤਾਂ ਫਿਰੰਦੇ ਆਖਜਾ ਭਾਈ ਮਰਦਾਨਾ ਤੇਰੇ ਪਾਸ ਰਬਾਬ ਦਾ ਮੁੱਲ ਨਾਹੀਂ ਅਤੇ ਇਸਦਾ ਮੁੱਲ ਭੀ ਅਸਾਂ ਲੈਣਾ ਨਹੀਂ ਤਾਂ ਮਰਦਾਨਾ ਰਹਿ ਨ ਸਕਿਆ ਆਖਿਓਸ ਜੀ ਇਸਦਾ ਮੁੱਲ ਤੂੰ ਕਿਉਂ ਨਾਹੀਂ ਲੈਣਾ ਫਿਰੰਦੇ ਆਂਖ਼ਿਆ ਮਰਦਾਨਾ ਏਹ ਰਬਾਬ ਅਸਾਨੂੰ ਕੁਦਰਤ ਨਾਲ ਹੱਥ ਆਯਾ ਹੈ ਅਵਾਜ਼ ਇਸਦਾ ਏਹੀ ਨਿਕਲਦਾ ਹੈ ਜੋ ਫਿਰੰਦਾ ਏਹ ਰਬਾਬ ਹੋਰਸ ਅੱਗੇ ਨਹੀਂ ਵਜਾਵਣਾ ਇੱਕ ਨਾਨਕ ਵੇਦੀ ਖੱਤ੍ਰੀ ਪੈਦੇ ਹੋਸੀਆ ਏਹ ਰਬਾਬ ਉਸਦੇ ਅੱਗੇ ਵਜਾਵਣਾ ਤੂੰ ਉਸ ਅੱਗੇ ਵਜਾਇ ਤਾਂ ਮਰਦਾਨਾ ਇਸਦਾ ਮੁੱਲ ਅਸਾਂ ਲੈਣਾ ਨਾਹੀਂ ਪਰ ਭਾਂਈ ਚਲ ਦੇਖਾਂ ਓਹ ਨਾਨਕ ਹੈ ਕਿ ਕੋਈ ਔਰ ਹੈ ਤਾਂ ਮਰਦਾਨੇ ਕਹਿਆ ਚਲੋ ਜੀ ਪਰ ਜੇ ਹੁਕਮ ਹੋਵੈ ਤਾਂ ਵਜਾਇ ਵੇਖਾਂ ਤਾਂ ਫਿਰੰਦੇ ਕਹਿਆ ਜੀ ਹੋਰਸੁ ਅੱਗੇ ਹੁਕਮ ਨਾਹੀਂ ਤਾਂ ਮਰਦਾਨੇ ਕਹਿਆ ਭਾਈ ਜੀ ਮੈਨੂੰ ਉਸੇ ਨਾਨਕ ਭੇਜਿਆ ਹੈ ਤਾਂ ਫਿਰੰਦੇ ਕਹਿਆ ਭਾਈ ਤੂੰ ਜਾਣ ਉਸੇ ਨਾਨਕ ਭੇਜਿਆ ਹੈ ਤਾਂ ਵਜਾਇ ਤਾਂ ਮਰਦਾਨੇ ਰਬਾਬ ਹੱਥ ਲੈਕੇ ਥਾਟ ਬਣਾਇ ਕੇ ਵਜਾਇਆ ਤਾਂ ਅਵਾਜ਼ ਵਿੱਚੋਂ ਨਿਰੰਕਾਰ ਨਿਰੰਕਾਰ ਹੀ ਆਵੈ ਅਤੇ ਪਿੱਛੋਂ ਦੀ ਨਾਨਕ ਦੀ ਅਧੀਨਗੀ ਨਿਕਲੇ ਅਤੇ ਕੋਈ ਹੋਰ ਅਵਾਜ਼ ਨਾ ਨਿਕਲੇ ਤਾਂ ਮਰਦਾਨੇ ਹੈਰਾਨ ਹੋਇ ਕਰ ਅਖਿਓਸੁ ਭਾਈ ਫਿਰੰਦਾ ਝਬ ਚਲ ਫਿਰੰਦਾ ਅਤੇ ਮਰਦਾਨਾ ਦੋਵੇਂ ਚਲੇ ਨਾਵੇਂ ਦਿਨ ਗੁਰੂ ਬਾਬੇ ਪਾਸ ਆਇ ਖੜੇ ਹੋਏ ਰਬਾਬ ਅੱਗੇ ਰੱਖਿਆ ਅਤੇ ਦੋਹਾਂ ਮੱਥਾ ਟੇਕਿਆ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਇਤਨਾ ਚਿਰ ਕਿਉਂ ਲਾਇਓ ਤਾਂ ਮਰਦਾਨੇ ਆਖਿਆ ਜੀ ਤੇਰੀ ਤੂੰ ਜਾਣ ਅਸਾਨੂੰ ਕਿਛ ਮਲੂਮ ਨਾਹੀਂ ਹੋਈ ਜੇ ਤੂ ਭਗਤ ਹੈਂ ਕਿ ਨਿਰੰਕਾਰ ਹੈਂ ਅਸੀ ਵਡੇ ਹੈਰਾਨ ਆਹੇ ਜਿੱਥੇ ਤਉ ਅਸਾਨੋਂ ਭੇਜਿਆ ਸੀ ਤਿੱਥੇ ਤਉ ਜਾਇ ਢੂੰਡ ਰਹਿਅ ਦੱਸੇ ਕੋਈ ਨਹੀਂ ਤੀਸਰੇ ਦਿਨ ਮੈਂ ਚਲਣੇ ਤੇ ਹੋਯਾ ਤਾਂ ਇਹ ਸਾਧ ਆਇ ਮਿਲਿਆ ਇਸ ਆਪੇ ਪੁੱਛਿਆ ਪੁੱਛਕੇ

ਹਕੀਕਤ ਲੀਤੀਓਸ ਰਬਾਬ ਕਿਤੇ ਵੱਲੋਂ ਕੱਢਿਓਸ ਹੋਰ ਹਕੀਕਤ ਇਸਥੋਂ ਲੇਵਹੁ ॥

ਗੁਰੂ ਨਾਨਕ ਫਿਰੰਦੇ ਨੂੰ ਪੁੱਛਿਆ ਕਹੁ ਭਾਈ ਤੂੰ ਕਉਣ ਹੈਂ ਫਿਰੰਦੇ ਰਬਾਬੀ ਕਹਿਆ ਜੀ ਗੁਰੂ ਜੀ ਤੈਨੂੰ ਓਹ ਦਿਨ ਵਿਸਰ ਗਇਆ ਹੈ ਤੂ ਦੁਆਪੁਰ ਗੁਰੂ ਹਰੀਚੰਦ ਹੋਂਦਾਂ ਸੇਂ ਮੈਂ ਤੁਸਾਡਾ ਸਿੱਖ ਸਾਂ ਤੁਸੀ ਮੈਨੂੰ ਕਹਿੰਦੇ ਆਹੇ ਇਕਾਗਰ ਭਗਤਿ ਕੀਤੀ ਕਰੋ ਤੁਸਾਡਾ ਦਰਸ਼ਨ ਕਰਕੇ ਜੋ ਭਗਤਿ ਕਰਦੇ ਆਹੇ ਅਤੇ ਤੁਸਾਡੇ ਅੱਏ ਸਰੋਦ ਮੈਂ ਕਰਦਾ ਸੀ ਮੇਰਾ ਜਨਮ ਨੀਚ ਦੇ ਘਰ ਆਹਾ ਅਤੇ ਲੋਕ ਕੋਈ ਆਖੇ ਏਹ ਨੀਚ ਜਨਮ ਹੈ ਤੁਸਾਡੀ ਜੋ ਦਇਆ ਮੇਰੇ ਉਤੇ ਹੋਂਦੀ ਆਹੀ ਸੋ ਤੁਸਾਡੇ ਪ੍ਰਸਾਦਿ ਕੋਈ ਫੇਲ ਨਾ ਕਰੇ ਤਾਂ ਗੁਰੂ ਨਾਨਕ ਪੁੱਛਿਆ ਤੇਰਾ ਨਾਉਂ ਕਿਆ ਹੈ ਤਾ ਫਿਰੰਦੇ ਆਖਿਆ ਜੀ ਮੇਰਾ ਨਉਂ ਪ੍ਰੇਮਾਂ ਆਹਾ ਤਾ ਗੁਰੂ ਨਾਨਕ ਕਹਿਆ ਏਹ ਰਬਾਬ ਤੈਨੂੰ ਕਿੱਥੋਂ ਹੱਥ ਆਯਾ ਭਾਇ। ਫਿਰੰਦਾ ਏਹ ਗੱਲ ਮੈਥੋਂ ਮਰਦਾਨੇ ਪੁੱਛਣੀ ਹੈ ਤੈਥੇ ਹੀ ਸੁਣ ਲੈ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਸੱਭਾ ਹੀ ਪੁੱਛ ਮੁੱਕਾ ਹਾਂ ਅੱਗੇ ਪੁੱਛਣ ਦੀ ਕਾਈ ਨਾਹੀਂ ਭੀ ਗੁਰੂ ਨਾਨਕ ਪੁੱਛਿਆ ਕਿੱਥੋਂ ਹੱਥ ਆਇਓ ਤਾਂ ਭਾਈ ਫਿਰੰਦਾ ਬੋਲਿਆ ਦੇਖ ਜੀ ਮੈਂ ਜਦ ਰਬਾਬ ਵਜਾਂਇਦਾ ਸੀ ਤਾਂ ਜਿਤਨੇ ਉੱਤਮ ਆਹੇ ਸੱਭੇ ਅਸਾਂ ਤੁਸਾਂ ਤੇ ਦੇਖਦੇ ਆਹੇ ਜ਼ਦ ਤੁਸਾਡੇ ਅੱਗੇ ਸਰੋਦ ਕਰਦੇ ਆਹੇ ਤਾਂ ਸ਼ਹਿਰੋਂ ਬਾਹਿਰਿ ਕੋਹਾਂ ਤ੍ਰਿਹੁ ਤੇ ਜਾਇ ਰਬਾਬ ਵਜਾਂਵਦਾ ਆਹਾ ਉਥੇ ਭਗਤ ਕਰਦਾ ਆਹਾ ਅਜੀ ਏਹ ਉਤ ਵੇਲੇ ਦਾ ਰਬਾਬ ਹੈ ਤਾਂ ਫਿਰੰਦਾ ਮੱਥਾ ਟੇਕਕੇ ਵਿਦਾ ਹੋਯਾ ਤਾਂ ਮਰਦਾਨੇ ਆਖਿਆ ਜੀ ਵਿਦਾ ਕਰ ਆਵਾਂ ਤਾਂ ਗੁਰੂ ਨਾਨਕ ਕਹਿਆ ਜਾਹ ਮਰਦਾਨਾ ਤਾਂ ਮਰ-ਦਾਨਾ ਕੋਹ ਅੱਧ ਤੋੜੀ ਨਾਲ ਗਿਆ ਤਾਂ ਮਰਦਾਨੇ ਦੇਖਦਿਆਂ ਹੀ ਛਲ ਹੋਇ ਗਿਆ ਮਰਦਾਨਾ ਦੇਖੇ ਤਾਂ ਮੈਂ ਅੰਨ੍ਹਾਂ ਭੀ ਤਾਂ ਨਾਹੀਂ ਮੈਨੂੰ ਤਾਂ ਸਭ ਕਿਛੁ ਨਜਰ ਆਂਵਦਾ ਹੈ ਏਹ ਕਿਆ ਹੂਆ ਹੈ ਹੈਰਾਨ ਹੋਯਾ ਹੈ ਹੈਰਾਨ ਹੋਇਕੇ ਗੁਰੂ ਨਾਨਕ ਪਾਸ ਅ ਯਾ ਗੁਰੂ ਨਾਨਕ ਮਰਦਾਨੇ ਨੂੰ ਹੱਸ ਕਰ ਪੁੱਛਿਆ ਆਖ ਮਰਦਾਨਾ ਕਿੱਥੋਂ ਤੋੜੀ ਵਿਦਾ ਕਰ ਆਇੱਅ ਤਾਂ ਮਰਦਾਨੇ ਕਹਿਆ ਜੀ ਓਹ ਤਾਂ ਮੈਥੋਂ ਛਲ ਹੋਇ ਗਿਆ ਮੈਥੋਂ ਦਿਸ ਆਵਣੋ ਰਹਿ ਗਿਆ ਤਾਂ ਗੁਰੂ ਜੀ ਆਖਿਆ ਸੁਣ ਮਰਦਾਨਾ ਓਹ ਗੱਲਾਂ ਥੋਂ ਫਾਰਕ ਫਿਰਦੇ ਹੈਨ ਅਸਾਂ ਹੀ ਨੂੰ ਕਰਤਾਰ ਜਾਹਿਰ ਕਰਨਾ ਹੈ ਗੁਰੂ ਨਾਨਕ ਮਰਦਾਨੇ ਦੇ ਹੱਥ ਰਬਾਬ ਦਿੱਤਾ ਤਾਂ ਮਰਦਾਨੇ ਹੱਥ ਰਦਾਬ ਲੀਤਾ ਲਗਾ ਥਾਟ ਬਣਾਵਣ ਤਾਂ ਗੁਰੂ ਹੁਕਮ ਕੀਤਾ ਮਰਦਾਨਾ ਥਾਟ ਆਪੇ ਬਣ ਜਾਏਗਾ ਝੱਬ ਹੋ ਤਾਂ ਮਰਦਾਨੇ ਹੁਕਮ ਮੰਨਿਆ ਤਾਂ ਥਾਟ ਆਪੇ ਬਣ ਗਿਆ ਲਗਾ ਮਰਦਾਨਾ ਤਾਰ ਵਜਾਵਣ ਤਾਂ ਤਾਰ ਵਿੱਚੋਂ ਏਹੀ ਅਵਾਜ਼ ਨਿਕਲੇ ਤੂਹੀ ਨਿਰੰਕਾਰ ਤੂਹੀ ਨਿਰੰਕਾਰ ਨਾਨਕ ਬੰਦਾ ਤੇਰਾ ਤਾਂ ਗੁਰੂ ਨਾਨਕ ਦੀ ਸਮਾਧਿ ਲਗ ਗਈ ਮਰਦਾਨਾ ਦੇਖੇ ਤਾਂ ਏਹ ਬਿਦੇਹੀ ਹੋਇ ਗਿਆ ਹੈ ਦੁਇ ਰਾਤੀ ਤੇ ਦੁਇ ਦਿਨ ਸਮਾਧਿ ਲਗੀ ਰਹੀ ਤਾਂ ਮਰਦਾਨੇ ਰਬਾਬ ਵਜਾਵਣੋ ਛਡ ਦਿੱਤਾ ਗੁਰੂ ਨਾਨਕ ਨਿਰੰਕਾਰੀ ਹੋਯਾ ਤਾਂ ਮਰਦਾਨੇ ਨੂੰ ਭੁੱਖ ਲਗੀ ਤਾਂ ਮਰਦਾਨੇ ਦਾ ਜੀਉ ਭਟਕਿਆ ਅਤੇ ਛੱਡ ਭੀ ਸਕੇ ਨਾਹੀਂ ਏਹੋ ਜੀਅ ਵਿਚ ਵਿਚਾਰ ਕਰੇ ਕਦੀ ਜਾਗੇ ਤਾਂ ਮੈਂ ਵਿਦਾ ਲਵਾਂ ਤਾਂ ਤੀਸਰਾ ਦਿਨ ਹੋਯਾ ਤਾਂ ਗੁਰੂ ਨਾਨਕ ਪਲਕਾਂ ਲਾਹੀਆਂ ਪੁੱਛ

ਲਗਾ ਕਿਉਂ ਭਾਈ ਮਰਦਾਨਾ ਕਿਆ ਖ਼ਬਰ ਹੈਈ ਤਾਂ ਮਰਦਾਨੇ ਆਖਿਆ ਜੀ ਤੇਰੀ ਭੁਖ ਅਰ ਦੁਖ ਕਰਤਾਰ ਦੂਰ ਕੀਤੀ ਹੈ ਅਤੇ ਅਸਾਡੀ ਤਾਂ ਨਹੀਂ ਦੂਰ ਹੋਈ ਤੂ ਤਾਂ ਓਹੋ ਹੋਇ ਰਹਿਆ ਹੈਂ ਅਤੇ ਅਸੀ ਤਾਂ ਆਦਮੀ ਤੇਰਾ ਤੇ ਅਸਾਡਾ ਸੰਗ ਕਿਥੋਂ ਰਲੇ ਤਾਂ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਅਸਾਂ ਪਾਸ ਏਹੋ ਦੁਖ ਭੁਖ ਹਈ ਅਤੇ ਨ ਕਬੂਲ ਕਰੇਂ ਤਾਂ ਜਾਹ ਤਾਂ ਮਰਦਾਨੇ ਕਹਿਆ ਜੀ ਇਕੇ ਤਾਂ ਮੈਨੂੰ ਆਪ ਜੇਹਾ ਕਰ ਇਕੇ ਤਾਂ ਮੇਰਾ ਇਲਾਜ ਕਰ ਤਾਂ ਤੇਰੇ ਪਾਸ ਰਹਾਂ ਤਾਂ ਗੁਰੂ ਨਾਨਕ ਕਹਿਆ ਸੁਣ ਮਰਦਾਨਾ ਏਹ ਦੋਨੋਂ ਗੱਲਾਂ ਕਰਤਾਰ ਪਾਸ ਹੈਨ ਅਤੇ ਅਸਾਂ ਪਾਸ ਸਹਿਜ ਹੈ ਜੇਹੀ ਬਣੇ ਤੇਹੀ ਕੱਟਣੀ ਅੱਗੇ ਤੇਰੀ ਖ਼ੁਸ਼ੀ ਜੇ ਜਾਣਦਾ ਹੈਂ ਤਾਂ ਰਹੁ ਨਹੀਂ ਤਾਂ ਜਾਹ ਤਾਂ ਮਰਦਾਨੇ ਆਖਿਆ ਜੀ ਹਉਂ ਜਾਂਦਾ ਹਾਂ ਤਾਂ ਬਾਬੇ ਆਖਿਆ ਜਾਹ ਪਰ ਏਹ ਰਬਾਬ ਬੇਬੇ ਨਾਨਕੀ ਜੀ ਨੋਂ ਸੌਂਪ ਜਾਈਂ ਮਰਦਾਨਾ ਰਬਾਬ ਲੈਕੇ ਬੇਬੇ ਜੀ ਪਾਸ ਆਯਾ

## ਸਾਖੀ ਹੋਰ ਚਲੀ

ਤਾਂ ਨਾਨਕੀ ਜੀ ਨੂੰ ਮਨ ਧ੍ਰੋਹ ਪਿਆ ਕਹਿਣ ਲਗੀ ਮਰਦਾਨਾ ਏਹ ਰਬਾਬ ਕਿਤਨੇ ਨੂੰ ਆਯਾ ਬਹੁਤੇ ਦਿਨ ਪਿਛੋਂ ਆਇਓਂ ਅਤੇ ਮੇਰਾ ਭਾਈ ਜੀ ਕਿੱਥੇ ਛੋਡਿਓ ਤਾਂ ਮਰਦਾਨਾ ਆਖਣ ਲਗਾ ਬੇਬੇ ਜੀ ਓਹ ਤਾਂ ਸਾਧ ਫ਼ਕੀਰ ਹੈ ਉਸ ਤਾਈਂ ਤਾਂ ਦੁਖ ਭੁਖ ਕਾਈ ਨਾਹੀਂ ਅਤੇ ਅਸੀ ਬੰਦੇ ਅਸਾਂ ਤਾਈਂ ਤਾਂ ਦੁੱਖ ਭੁੱਖ ਲਗੀ ਹੋਈ ਹੈ ਅਸੀ ਨਾਨਕ ਜੀ ਪਾਸੋਂ ਵਿਦਾ ਲੈ ਆਏ ਹਾਂ ਗੁਰੂ ਨਾਨਕ ਅਸਾਨੋਂ ਖ਼ੁਸ਼ੀ ਨਾਲ ਵਿਦਾ ਦਿੱਤੀ ਹੈ ਅਤੇ ਕਹਿਆ ਹੈਸ ਰਬਾਬ ਬੇਬੇ ਜੀ ਨੂੰ ਸਊਂਪ ਜਾਇ ਤਾਂ ਬੇਬੇ ਨਾਨਕੀ ਦਾ ਬੈਰਾਗ ਛੁਟ ਗਿਆ ਕਿਥਊਂ ਥੰਮੀਐ ਨਾਹੀਂ ਤੁਲਸਾਂ ਲਊਂਡੀ ਬਹੁਤੇਰਾ ਆਖੇ ਅਤੇ ਮੂੰਹ ਪੂੰਝੇ ਪਰ ਦੇਹ ਦਾ ਮੋਹ ਵਿਆਪ ਗਿਆ ਦਿਨ ਬੀਤ ਗਿਆ ਸੰਧਿਆ ਪੈਗਈ ਤਾਂ ਭੁਈਆ ਜੈਰਾਮ ਘਰ ਆਯਾ ਤਾਂ ਜੈਰਾਮ ਦੇਖਕੇ ਹੈਰਾਨ ਹੋਇ ਗਿਆ ਤਾਂ ਲਗਾ ਪੁੱਛਣ ਕਿਉਂ ਰੀ ਤੁਲਸਾਂ ਬਹੂ ਜੀ ਇਤਨਾਂ ਰੁਦਨ ਕਿਉਂ ਕਰਦੀ ਹੈ ਅੱਜ ਕਿਆ ਹੈ ਤਾਂ ਤੁਲਸਾਂ ਕਹਿਆ ਠਾਕੁਰ ਜੀ ਅੱਜ ਮਰਦਾਨਾ ਭਾਈ ਜੀ ਨੂੰ ਛੱਡ ਚਲਿਆ ਹੈ ਇਸਵਾਸਤੇ ਬੈਰਾਗ ਕਰਦੀ ਹੈ ਤਾਂ ਜੈਰਾਮ ਕਹਿਆ ਕਿਉਂ ਬਹੂ ਜੀ ਅਸੀ ਤਾਂ ਤੁਸਾਡੇ ਹੁਕਮ ਥੀਂ ਬਾਹਰ ਨਾਹੀਂ ਜਿਸ ਵਜਾ ਜਿਸ ਸੂਰਤ ਨਾਨਕ ਜੀ ਤੁਸਾਡੇ ਪਾਸ ਰਹੇ ਅਤੇ ਤੁਸਾਡਾ ਮਨ ਸੰਤੋਖ ਵਿੱਚ ਆਵੇ ਸੋਈ ਸੂਰਤ ਦੱਸੋ ਅਸੀ ਸੋਈ ਕਰੀਐ ਤਾਂ ਨਾਨਕੀ ਬੋਲੀ ਜੀ ਮੈਂ ਤਾਂ ਸੰਤੋਖ ਵਿੱਚ ਆਹੀ ਭਲਾ ਮਰਦਾਨਾ ਨਾਲ ਆਹਾ ਮਰਦਾਨਾ ਭਾਈ ਜੀ ਨੂੰ ਛੱਡ ਆਯਾ ਹੈ ਜੈਰਾਮ ਬੋਲਿਆ ਕਿਆ ਹੋਯਾ ਏਹ ਆਯਾ ਹੈ ਜੋ ਤੁਸੀ ਭਟਕੇ ਤੁਸੀ ਤਾਂ ਅਸਾਨੂੰ ਉਪਦੇਸ਼ ਦੇਂਦੇ ਥੇ ਅਤੇ ਹੁਣ ਆਪਹੀ ਭਟਕਣ ਲਗੇ ਗੁਰੂ ਨਾਨਕ ਮਰਦਾਨੇ ਤੋੜੀ ਨਾਹੀਂ ਰਹਿਆ ਨਾਨਕ ਜੀ ਅਪਣੇ ਹੀ ਪੈਰਾਂ ਤੇ ਹੈ ਤੁਸੀ ਖ਼ਤਰਾ ਕੋਈ ਨਾ ਕਰੋ ਅਤੇ ਜਿਉਂ ਮਰਦਾਨਾ ਜੀ ਨਾਲ ਰਹਿੰਦਾ ਹੈ ਤਿਉਂ ਹੀ ਰੱਖੋ ਅਸੀ ਤਾਂ ਬਹੁਤ ਰਾਜ਼ੀ ਆਹੇ ਤਾਂ ਨਾਨਕੀ ਬਹੂ ਬੋਲੀ ਜੇ ਤੁਸੀ ਮਰਦਾਨੇ ਨੂੰ ਕਹੋ ਜੋ ਮਰਦਾਨਾ ਜਾਵੈ ਨਾਹੀਂ ਤਾਂ ਜੈਰਾਮ ਕਹਿਆ ਭਾਈ ਮਰਦਾਨਾ ਨਾਨਕ ਜੀ ਨੂੰ ਕਿਉਂ ਛੱਡਨਾ ਹੈਂ ਤੇਰੇ ਨਾਲ ਉਸ

ਦਾ ਬਹੁਤ ਪਯਾਰ ਹੈ ਤਾਂ ਮਰਦ ਨੇ ਕਹਿਆ ਭੱਈਆ ਜੀ ਮੈਂ ਕਿਆ ਕਰੋਂ ਉਸਦੀ ਸਮਾਧ ਲਗਦੀ ਹੈ ਤਾਂ ਖੁੱਲ੍ਹਦੀ ਨਾਹੀਂ ਅਤੇ ਕਿਸੇ ਸ਼ਹਿਰ ਵਿੱਚ ਹੋਵੇ ਤਾਂ ਖ਼ਤਰਾ ਨ ਹੋਵੇ ਉਜਾੜ ਵਿੱਚ ਖ਼ਤਰਾ ਰਹਿੰਦਾ ਹੈ ਜੈਰਾਮ ਕਹਿਆ ਮਰਦਾਨਾ ਜੇ ਤੂੰ ਰੋਟੀ ਕਪੜੇ ਵਾਸਤੇ ਕਹਿੰਦਾ ਹੋਵੇਂ ਤਾਂ ਰੋਟੀ ਕਪੜਾ ਏਥੇ ਮਜੂਦ ਹੈ ਅਤੇ ਭਲਾ ਕੋਈ ਦਿਨ ਨਾਨਕ ਜੀ ਨਾਲ ਗੁਜਰਾਨ ਕਰ ਭਾਈ ਮਰਦਾਨਾ ਏਹ ਗੱਲ ਨਜ਼ਰ ਨ ਆਂਵਦੀ ਹੈ ਜੋ ਨਾਨਕ ਨਾਲ ਪਹੁਚ ਕੌਣ ਸਕਦਾ ਹੈ ਪਰ ਭਲਾ ਜਿਚਰ ਚਾਰਾ ਹੈ ਤਿਚਰ ਕੁਝ ਕੀਜੈ ਤਾਂ ਨਾਨਕੀ ਅਤੇ ਜੈਰਾਮ ਦੋਹਾਂ ਮਰਦਾਨੇ ਨੂੰ ਆਖਿਆ ਭਲਾ ਜੇ ਤਾਂ ਇਸ ਸ਼ਹਿਰ ਰਹੇ ਤਾਂ ਦੁਇ ਵਕਤ ਰਸੋਈ ਜੇਂਵ ਜਾਵੇ ਅਤੇ ਭਾਈ ਜੀ ਜੇ ਦੂਰੇਡੇ ਜਾਵੇ ਤਾਂ ਖ਼ਰਚ ਲੈ ਜਾਵੇ ਤਾਂ ਇਤ ਗੱਲ ਮਰਦਾਨਾ ਖੁਸ਼ੀ ਹੋਯਾ ਤਾਂ ਮਰਦਾਨੇ ਆਖਿਆ ਭਲਾ ਭਾਈਯਾ ਜੀ ਜੋ ਤੁਸੀ ਆਖੋਗੇ ਸੋ ਕਰਾਂਗੇ ਅਤੇ ਨਾਲੇ ਨਾਨਕੀ ਖ਼ੁਸ਼ੀ ਹੋਈ ਮਰਦਾਨੇ ਨੂੰ ਰਾਤ ਰੱਖਿਆ ਅਤੇ ਪ੍ਰਸਾਦ ਖਵਾਯਾ ਭਲਕ ਹੋਯਾ ਤਾਂ ਮਰਦਾਨੇ ਆਖਿਆ ਜੀ ਹਉਂ ਜਾਂਦਾ ਹਾਂ ਤਾਂ ਜੈਰਾਮ ਕਹਿਆ ਮਰਦਾਨਾ ਰਸੋਈ ਜੇਂਵ ਜਾਵਹੁ ਅਤੇ ਕੁਝ ਖ਼ਰਚ ਭੀ ਲੈ ਜਾਵਹੁ ਤਾਂ ਮਰਦਾਨੇ ਕਹਿਆ ਭਲਾ ਜੀ ਤਾਂ ਮਰਦਾਨੇ ਨੂੰ ਰਸੋਈ ਜਿਵਾਂਈ ਤਾਂ ਜੈਰਾਮ ਅਪਨਾ ਚੋਲਾ ਬੁਚਕੇ ਵਿੱਚੋਂ ਕੱਢਕੇ ਮਰਦਾਨੇ ਦੇ ਗਲ ਪਾਯਾ ਅਤੇ ਆਖਿਓਸ ਬਹੂ ਜੀ ਮਰਦਾਨੇ ਨੂੰ ਕੁਛ ਖ਼ਰਚ ਦੇਹ ਤਾਂ ਨਾਨਕੀ ਕਹਿਆ ਜੀ ਤੁਸੀ ਕਹੋ ਸੋ ਦੇਵਾਂ ਤਾਂ ਜੈਰਾਮ ਕਹਿਆ ਬਹੂ ਜੋ ਤੁਸਾਡੇ ਜੀ ਵਿੱਚ ਆਂਵਦੀ ਹੈ ਸੋ ਦੇਵੋ ਮੈਂ ਬਹੁਤ ਰਾਜ਼ੀ ਹਾਂ ਤਾਂ ਨਾਨਕੀ ਵੀਹ ਰੁਪਜੇ ਮਰਦਾਨੇ ਦੇ ਹੱਥ ਦਿੱਤੇ ਅਤੇ ਆਖਿਓਸੁ ਭਾਈ ਜੀ ਨੂੰ ਆਖਣਾ ਜੋ ਮੈਨੂੰ ਦਰਸ਼ਨ ਦੇਵਣਾ ਤਾਂ ਮਰਦਾਨਾ ਚੋਲਾ ਗਲ ਪਾਇਕਰ ਅਤੇ ਵੀਹ ਰੁਪਜੇ ਲੈਕਰ ਗੁਰੂ ਨਾਨਕ ਪਾਸ ਆਯਾ ਆਇਕਰ ਮੱਥਾ ਟੇਕਿਆਸੁ ਤਾਂ ਗੁਰੂ ਨਾਨਕ ਕਹਿਆ ਅਵੇ ਮਰਦਾਨਾ ਰਬਾਬ ਫੇਰ ਕਿਉਂ ਲੈ ਆਇਓਂ ਤਾਂ ਮਰਦਾਨੇ ਕਹਿਆ ਜੀ ਬੇਬੇ ਨਾਨਕੀ ਬਹੁਤ ਬੈਰਾਗ ਕੀਤਾ ਭੱਈਯਾ ਜੈਰਾਮ ਆਯਾ ਉਨ ਭੀ ਮੇਰਾ ਦਿਲਾਸਾ ਕੀਤਾ ਭੱਈਯਾ ਜੈਰਾਮ ਮੈਨੂੰ ਆਖਣ ਲਗਾ ਜੋ ਗੁਰੂ ਨਾਨਕ ਪਾਸੋਂ ਜਾਹ ਨਾਹੀਂ ਤੂ ਨਾਨਕ ਦੇ ਪਾਸ ਰਹੁ ਮੈਂ ਕਹਿਆ ਭੱਈਆ ਜੀ ਹੱਛੀ ਗੱਲ ਮੇਰੇ ਗਲ ਜੈਰਾਮ ਆਪਣਾ ਚੋਲਾ ਪਾਯਾ ਅਤੇ ਵੀਹ ਰੁਪਜੇ ਖ਼ਰਚ ਭੀ ਦਿੱਤੇ ਹੈਸ ਅਤੇ ਆਖਣ ਲਗੇ ਜਿਚਰ ਸ਼ਹਿਰ ਵਿੱਚ ਹੋਵੇਂ ਤਿਚਰ ਦੋਵੇਂ ਵਖਤ ਰਸੋਈ ਜੇਂਵ ਜਾਵਹੁ ਅਤੇ ਦੂਰ ਜਾਹੋ ਤਾਂ ਖ਼ਰਚ ਆਪਣੇ ਪਾਸ ਰੱਖੋ ਅਤੇ ਬੇਬੇ ਜੀ ਕਹਿਆ ਮੈਨੂੰ ਆਪਣਾ ਦਰਸ਼ਨ ਦੇਹੋ ਗੁਰੂ ਨਾਨਕ ਕਹਿਆ ਅਵੇ ਮਰਦਾਨਾ ਕਿਆ ਕੀਤੇ ਅੰਤ ਡੂਮ ਹੋਇ ਗਇਓਂ ਅੱਗੇ ਹੀ ਉਨਾਂ ਨੂੰ ਸਿਰੀਚੰਦ ਪਾਲਣਾ ਪਿਆ ਹੈ ਏਹ ਤੂੰ ਕਿਆ ਕਰ ਆਇਓਂ ਤਾਂ ਮਰਦਾਨੇ ਕਹਿਆ ਜੀ ਮੈਂ ਤਾਂ ਮੰਗੇ ਨਾਹੀਂ ਉਨਾਂ ਆਪੇ ਖ਼ੁਸ਼ੀ ਹੋਇਕਰ ਦਿੱਤੇ ਹੈਨ ਤਾਂ ਨਾਨਕ ਕਹਿਆ ਜਾਹ ਮਰਦਾਨਾ ਰੁਪਜੇ ਫੇਰ ਦੇਹ ਅਤੇ ਚੋਲਾ ਤੈਨੂੰ ਮੁਬਾਹ ਹੈ ਅਤੇ ਮਰਦਾਨਾ ਨਦਰ ਕਰਤਾਰ ਉਪਰ ਰੱਖੀਐ ਜੇਹੜਾ ਸਦਾ ਰਿਜ਼ਕ ਦੇਂਦਾ ਹੈ ਅਤੇ ਬੰਦੇ ਦੀ ਆਸ ਵਿਚ ਅਉਗਣ ਵਡਾ ਹੈ ਜਾਹ ਰੁਪਜੇ ਫੇਰ ਦੇ ਆਉ ਤਾਂ ਮਰਦਾਨੇ ਕਹਿਆ ਜੀ ਤੂੰ ਭੀ ਦਲ ਬੇਬੇ

ਜੀ ਨੂੰ ਦਰਸ਼ਨ ਦੇਹੋ ਤੇਰੇ ਦਰਸ਼ਨ ਨੂੰ ਬਹੁਤ ਤਲਬਦੀ ਹੈ ਤੂੰ ਇਤਨਾ ਚਿੱਤ ਕਠੋਰ ਨਾ ਕਰ ਤਾਂ ਗੁਰੂ ਨਾਨਕ ਆਖਿਆ ਭਲਾ ਮਰਦਾਨਾ ਤੇਰਾ ਆਖਣਾ ਭੀ ਫੇਰਨਾ ਨਾਹੀਂ ਅਸਾਂ ਤੇਰੇ ਨਾਲ ਕੰਮ ਹੈ ਮਰਦਾਨਾ ਗੁਰੂ ਨਾਨਕੀ ਨੂੰ ਬੇਬੇ ਨਾਨਕੀ ਪਾਸ ਲੈ ਆਯਾ ਤਾਂ ਤੁਲਸਾਂ ਗੁਰੂ ਨਾਨਕ ਨੂੰ ਆਵਦਾ ਡਿੱਠਾ ਤਾਂ ਦਉੜ ਉਪਰ ਚੜ੍ਹੀ ਜਾਇ ਆਖਣ ਲੱਗੀ ਬਹੂਜੀ ਤੁਮਾਰਾ ਭਾਈ ਜੀ ਆਯਾ ਹੈ ਤਾਂ ਬਹੂ ਜੀ ਆਖਿਆ ਤੁਲਸਾਂ ਤੂੰ ਝੂਠੀ ਹੈਂ ਤਾਂ ਤੁਲਸਾਂ ਕਹਿਆ ਬਹੂ ਜੀ ਮੇਰੀ ਮਜਾਲ ਹੈ ਮੈਂ ਜੋ ਤੁਸਾਂ ਆਗੇ ਝੂਠ ਬੋਲਾਂ ਤਿਚਰ ਨੂੰ ਦੋਵੇਂ ਆਇ ਉਪਰ ਚੜ੍ਹੇ ਤਾਂ ਨਾਨਕੀ ਪੈਰਾਂ ਤੇ ਡਿਗਣ ਲੱਗੀ ਗੁਰੂ ਨਾਨਕ ਨਾਨਕੀ ਦਾ ਮੱਥਾ ਦੋਹਾਂ ਹੱਥਾਂ ਤੇ ਲੀਤਾ ਆਖਣ ਲਗਾ ਬੇਬੇ ਜੀ ਮੈਂ ਇਸੇ ਵਾਸਤੇ ਤੇਰੇ ਪਾਸ ਆਵਤਾ ਨਾਹੀਂ ਜੋ ਤੂੰ ਪੈਰਾਂ ਨੂੰ ਦਉੜਦੀ ਹੈਂ ਮੈਥੋਂ ਵੱਡੀ ਹੈਂ ਅਤੇ ਪਰਮੇਸ਼ਰ ਦੀ ਪਿਆਰੀ ਹੈਂ ਮੇਰਾ ਤੇ ਤੇਰਾ ਤ੍ਰੇਤੈ ਦੁਆਪਰ ਸਨਬੰਧ ਹੁੰਦਾ ਆਯਾ ਹੈ ਅਤੇ ਹੁਣ ਕਲਜੁਗ ਭੀ ਹੋਯਾ ਹੈ ਜੇਹੇ ਅਸੀ ਤੇਹੀ ਤੂੰ ਅਸਾਨੂੰ ਵਡਾ ਔਗਣ ਹੁੰਦਾ ਹੈ ਤੂੰ ਜੋ ਮੇਰੇ ਪੈਰਾਂ ਤੇ ਡਿਗਦੀ ਹੈਂ ਤੂੰ ਏਵੇਂ ਜਾਣ ਜੋ ਮੈਂ ਸਚ ਆਖਦਾ ਹਾਂ ਤਾਂ ਨਾਨਕੀ ਆਖਿਆ ਭਲਾ ਭਾਈਆ ਜੀ ਜਿਵੇਂ ਤੁਸੀ ਰਜ਼ੀ ਹੋਵੋਗੇ ਮੈਂ ਤਿਵੇਂ ਕਰਾਂਗੀ ਪਰ ਤੁਸੀ ਮੈਨੂੰ ਦਰਸ਼ਨ ਦਿੱਤਾ ਕਰੋ ਫਿਰ ਗੁਰੂ ਨਾਨਕ ਆਖਿਆ ਲੇਆਓ ਮਰਦਾਨਾ ਰੁਪਜੇ ਬੇਬੇ ਜੀ ਨੂੰ ਦੇਹ ਗੁਰੂ ਨਾਨਕ ਕਹਿਆ ਬੇਬੇ ਜੀ ਤੁਸੀ ਅਸਾਨੂੰ ਕਰਤਾਰ ਪਾਸ ਸਉਪ ਛੋਡਓ ਤੂੰ ਪਰਮੇਸ਼ਰ ਕੀ ਭਗਤਣੀ ਹੈਂ ਵਡਿਆਂ ਦਾ ਆਖਿਆ ਪਰਮੇਸ਼ਰ ਸੁਣਦਾ ਹੈ ਫੇਰ ਨਾਨਕੀ ਕਹਿਆ ਜੀ ਤੁਸੀ ਜਾਣਦੇ ਹੋਵੋਗੇ ਜੋ ਭਿਰਾਵ ਕਰ ਜਾਣਦੀ ਹੈ ਮੈਂ ਤੁਸਾਨੂੰ ਪਰਮੇਸ਼ਰ ਹੀ ਜਾਣਦੀ ਹਾਂ ਤਾਂ ਗੁਰੂ ਨਾਨ ਕਹਿਆ ਬੇਬੇਜੀ ਮੂੰਹੋਂ ਆਖਣ ਦੀ ਨਾਹੀਂ ਏਹ ਰੁਪਜੇ ਤੁਸੀ ਲੇਹੋ ਅਰ ਇਕ ਬਚਨ ਅਸਾਡਾ ਮੰਨਹੁਗੇ ਤਾਂ ਅਸੀ ਅਟਕੀਐਂਗੇ ਤਾਂ ਨਾਨਕੀ ਆਖਿਆ ਭਾਈਜੀ ਤੁਸੀ ਨਿਸੰਗ ਆਖੋ ਮੁਲੰਮਾ ਕੋਈ ਰੱਖੋ ਨਾਹੀਂ ਤਾਂ ਗੁਰੂ ਨਾਕ ਆਖਿਆ ਬੇਬੇ ਜੀ ਜੇ ਮਰਦਾਨਾ ਅੱਗੇ ਪਿੱਛੇ ਆਵੇ ਅਸੀ ਹੋਵੀਐਨ ਹੋਵੀਐ ਤਾਂ ਮਰਦਨੇ ਨੂੰ ਖਾਲੀ ਨਾਹੀਂ ਛਡਣਾ ਤੂ ਭੀ ਵੇਦੀਆਂ ਦੀ ਅੰਸ ਹੈਂ ਅਸਾਡਾ ਇਸ ਨਾਲ ਬਚਨ ਹੈ ਅਤੇ ਸਿਰੀਚੰਦ ਤਾਂ ਤੈਂ ਗੋਦ ਪਾਇ ਲੀਤਾ ਹੈ ਅਤੇ ਤੂ ਅਸਾਨੂੰ ਖ਼ੁਸ਼ੀ ਕਰ ਜੋ ਅਮੀ ਇੱਥੇ ਭਲੇ ਨਾਹੀਂ ਰਮਦੇ ਝਮਦੇ ਹੀ ਭਲੇ ਆਹੇ ਤਾਂ ਨਾਨਕੀ ਆਖਿਆ ਜੀ ਜੋ ਤੂ ਇਥੇ ਫਿਰਦਾ ਹੈਂ ਤਾਂ ਮੈਨੂੰ ਵਡਾ ਧੀਰਜ ਹੈ ਅਤੇ ਅਸਾਨੂੰ ਤੂ ਭਾਵੇਂ ਕਦੀ ਦਰਸ਼ਨ ਦੇਂਦਾ ਹੈਂ ਤਾਂ ਨਾਹੀਂ ਓਦਰਦੀ ਅਤੇ ਜੋ ਦੂਰੇਡੇ ਜਾਂਹਿਗਾ ਤਾਂ ਮੈਂ ਖਰੀ ਓਦਰ ਜਾਵਾਂਗੀ ਅੱਗੇ ਭਾਈ ਜੋ ਤੁਸਾਡੀ ਰਜਾਇ ਹੋਵੇਗੀ ਸੋ ਕਰਹੁ ਏ ਮੇਰੇ ਵਸ ਕਿਆ ਹੈ ਤਾਂ ਗੁਰੂ ਨਾਨਕ ਕਹਿਆ ਬੇਬੇ ਜੀ ਤੁਸੀ ਖ਼ਾਤਰਜਮਾ ਕਰੋ ਜਿਤ ਵੇਲੇ ਤੁਸੀ ਯਾਦ ਕਰੋਗੇ ਤਿਤੇ ਵੇਲੇ ਮੈਂ ਤੁਸਾਡੇ ਹਾਜ਼ਰ ਹੋਸਾਂ ਤਾਂ ਨਾਨਕੀ ਕਹਿਆ ਭਲਾ ਭਾਈ ਜੀ ਤੁਸੀ ਅਸਾਡਾ ਮੋਹ ਤੋੜ ਚਲੇ ਤਾਂ ਗੁਰੂ ਨਾਨਕ ਆਖਿਆ ਬੇਬੇ ਜੀ ਮੋਹ ਤੋੜਿਆ ਹੀ ਲੋੜੀਦਾ ਹੈ ਰੱਖਿਆ ਨਾਹੀਂ ਬਣਦਾ ਤਾਂ ਰੁਪਜੇ ਦੇਕਰ ਗੁਰੂ ਨਾਨਕ ਅਤੇ ਮਰਦਾਨਾ ਦੋਵੇਂ ਵਿਦਾ ਹੋਏ ਜਾਂ ਸੁਲਤਾਨਪੁਰੋਂ ਬਾਹਰ ਨਿਕਲੇ ਤਾਂ ਗੁਰੂ ਨਾਨਕ ਮਰਦਾਨੇ ਨੂੰ ਪੁੱਛਿਆ ਆਖ ਮਰਦਾਨਾ ਕਿਧਰ